੧ ਓ ਸਤਿਗੁਰਪ੍ਰਸਾਦਿ ॥



ਪੁਸਤਕ ਨੰ: ੨੭

# ਨਦੂਆਂਕ

## ਸੰਤਤਿ ਭਾਗ ੨੩ ਤੇਈ

ਪ੍ਰਕਾਸ਼ਕ !
ਭਾਈ ਸੁੰਦਰ ਸਿੰਘ ਹਕੀਮ ਚੌਂਕ ਬਾਬਾ ਅਟੱਲ, ਅੰਮ੍ਰਿਤਸਰ



( ਕੇਵਲ ਟਾਈਟਲ )
ਚਤਰ ਸਿੰਘ ਪ੍ਰਿੰਟਿੰਗ ਪ੍ਰੈਸ ਅੰਮ੍ਰਿਤਸਰ ਵਿਚ ਛਪਿਆ ॥

੧ ਓ ਸਤਿਗੁਰਪ੍ਰਸਾਦਿ ॥

—o—

# ਚੰਦ੍ਰਕਾਂਤਾ ਸੰਤਤਿ

## ਭਾਗ ਤੇਈਵਾਂ

—o—

## ਪਹਿਲਾ ਕਾਂਡ

ਸੋਹਾਗ ਰਾਤ ਦੇ ਦਿਨ ਕੌਰ ਇੰਦ੍ਰਜੀਤ ਸਿੰਘ ਜੇਹੀ ਚਿੰਤਾ ਵਿਚ ਫਸ ਗਏ ਸਨ ਓਹੋ ਜੇਹੀ ਤਾਂ ਨਹੀਂ ਪਰ ਲਗ ਭਗ ਓਸੇ ਢੰਗ ਦਾ ਬਖੇੜਾ ਕੌਰ ਅਨੰਦ ਸਿਘ ਨਾਲ ਭੀ ਹੋਇਆ। ਅਰਥਾਤ ਓਸੇ ਦਿਨ ਰਾਤ ਨੂੰ ਜਦ ਕੌਰ ਅਨੰਦ ਸਿੰਘ ਤੇ ਕਾਮਨੀ ਦਾ ਮਿਲਾਪ ਇਕ ਕਮਰੇ ਵਿਚ ਹੋਇਆ ਤਾਂ ਅਨੰਦ ਸਿੰਘ ਛੇੜ ਛਾੜ ਕਰਕੇ ਕਾਮਨੀ ਦੀ ਸ਼ਰਮ ਲਾਹੁਣ ਤੇ ਕੁਛ ਗੱਲ ਬਾਤ ਕਰਨ ਦਾ ਯਤਨ ਕਰਨ ਲਗੇ ਪਰ ਕਾਮਨੀ ਸ਼ਰਮ ਨਾਲ ਨੀਵੀਂ ਹੁੰਦੀ ਜਾਂਦੀ ਸੀ। ਛੇਕੜ ਥੋੜੇ ਚਿਰਦੀ ਮੇਹਨਤ ਨਾਲ ਅਨੰਦ ਸਿੰਘ ਨੇ ਆਪਣਾ ਪ੍ਰਯੋਜਨ ਸਿੱਧ ਕਰ ਹੀ ਲਿਆ ਅਰ ਕਾਮਨੀ ਭੀ ਜੋ ਬਹੁਤ ਚਿਰ ਤੋਂ ਅਨੰਦ ਸਿੰਘ ਦੇ ਪ੍ਰੇਮ ਨੂੰ ਆਪਣੇ ਮਨ ਰੂਪੀ ਖਜਾਨੇ ਵਿਚ ਭਰੀ ਬੈਠੀ ਸੀ ਸ਼ਰਮ ਤੇ ਡਰ ਨੂੰ ਤਿਲਾਂਜਲੀ ਦੇ ਕੇ ਕੁਮਾਰ ਨਾਲ ਗੱਲ ਬਾਤ ਕਰਨ ਲਗ ਪਈ।

ਰਾਤ ਅਜੇ ਦੋ ਕੁ ਘੰਟੇ ਬਾਕੀ ਹੋਵੇਗੀ ਜੋ ਕਾਮਨੀ ਦੀ ਜਾਗ

ਖੁਲ ਗਈ ਅਰ ਓਹ ਘਬਰਾਕੇ ਚੌਹੀਂ ਪਾਸੀਂ ਵੇਖਣ ਲਗਪਈ ਜੋ ਕਿਤੇ ਸਵੇਰਾ ਤਾਂ ਨਹੀਂ ਹੋਗਿਆ ਕਿਉਂਕਿ ਕਮਰੇ ਦੇ ਸਭ ਬੂਹੇ ਬੰਦ ਹੋਣ ਕਰਕੇ ਆਕਾਸ਼ ਨਹੀਂ ਦਿਸਦਾ ਸੀ ਇਸ ਵੇਲੇ ਅਨੰਦ ਸਿੰਘ ਘੂਕ ਨੀਂਦ ਵਿਚ ਸੁਤਾ ਹੋਯਾ ਸੀ ਅਰ ਘੁਰਾੜਿਆਂ ਦੀ ਆਵਾਜ਼ ਤੋਂ ਮਲੂਮ ਹੁੰਦਾ ਸੀ ਕਿ ਅਜੇ ਦੋ ਤਿੰਨ ਘੰਟੇ ਨਹੀਂ ਜਾਗੇ ਗਾ। ਸੋ ਕਾਮਨੀ ਆਪਨੀ ਥਾਂ ਤੋਂ ਉਠੀ ਅਰ ਕਮਰੇ ਦੀ ਇਕ ਖਿੜਕੀ ਖੋਹਲਕੇ ਆਕਾਸ਼ ਵਲ ਦੇਖਿਆ ਇਸ ਪਾਸਿਓਂ ਗੰਗਾ ਦੀਆਂ ਲਹਿਰਾਂ ਦਿਸਦੀਆਂ ਸਨ ਜੋ ਉਦਾਸ ਤੋਂ ਉਦਾਸਮਨ ਨੂੰ ਭੀ ਪ੍ਰਸੰਨ ਕਰਨ ਨੂੰ ਸਾਮ੍ਰਥ ਸਨ। ਕਾਮਨੀ ਆਕਾਸ਼ ਵਲ ਦੇਖਕੇ ਅਨੁਮਾਨ ਨ ਕਰ ਸਕੀ ਕਿ ਰਾਤ ਕਿਤਨੀਕੁ ਹੈ ਪ੍ਰੰਤੂ ਉਸੇ ਵੇਲੇ ਪਹਿਰੇ ਦਾ ਘੜਿਆਲ ਖੜਕਨ ਤੋਂ ਪਤਾ ਲਗ ਗਿਆ ਕਿ ਰਾਤ ਅਜੇ ਦੋ ਘੰਟੇ ਬਾਕੀ ਹੈ ਕਾਮਨੀ ਨੇ ਓਸੇ ਪਾਸੇ ਦੀ ਇਕ ਹੋਰ ਖਿੜਕੀ ਖੋਹਲ ਦਿਤੀ ਫੇਰ ਉਸ ਪਾਸੇ ਗਈ ਜਿੱਧਰ ਚੌਂਕੀ ਤੇ ਗੰਗਾ ਜਮਨੀ ਗੜਵੇ ਵਿਚ ਪਾਣੀ ਪਿਆ ਹੋਯਾ ਸੀ ਚੌਂਕੀ ਉਪਰੋਂ ਇਕ ਰੁਮਾਲ ਚੁਕਕੇ ਗਿਲਾ ਕੀਤਾ ਅਰ ਆਪਣਾ ਮੂੰਹ ਚੰਗੀ ਤਰਾਂ ਪੂੰਝ ਕੇ ਓਹ ਰੁਮਾਲ ਬਾਹਰ ਸੁਟ ਦਿਤਾ ਅਰ ਫੇਰ ਓਥੇ ਆਈ ਜਿਥੇ ਅਨੰਦ ਸਿੰਘ ਘੂਕ ਸੁਤਾ ਪਿਆ ਸੀ।

ਕਾਮਨੀ ਨੇ ਕਪੜੇ ਦੀ ਇਕ ਪਤਲੀ ਵੱਟੀ ਵੱਟਕੇ ਆਪਣੇ ਨੱਕ ਵਿਚ ਪਾਈ ਜਿਸ ਨਾਲ ਦੋ ਤਿੰਨ ਨਿਛਾਂ ਆਗਈਆਂ ਅਰ ਉਨਾਂ ਦੀ ਅਵਾਜ ਨਾਲ ਆਨੰਦ ਸਿੰਘ ਦੀ ਜਾਗ ਖੁਲ ਗਈ ਅਰ ਓਨਾਂ ਨੇ ਆਪਣੇ ਪਾਸ ਕਾਮਨੀ ਨੂੰ ਬੈਠੇ ਵੇਖਿਆ ਤਾਂ ਹੈਰਾਨ ਹੋ ਪੁਛਿਆ ਹੈ! ਤੂੰ ਬੈਠ ਕਿਓਂ ਰਹੀ ਹੈਂ! ਸੁਖ ਤਾਂ ਹੈ?

ਕਾਮਨੀ—ਜੀ ਹਾਂ ਮੈਂ ਰਾਜੀ ਹਾਂ ਪਰ ਚਿੰਤਾ ਦੇ ਮਾਰੇ ਨੀਂਦ

ਨਹੀਂ ਆਈ ਬੜੇ ਚਿਰ ਤੋਂ ਜਾਗ ਰਹੀ ਹਾਂ।

ਅਨੰਦ—(ਉਠਕੇ) ਇਸ ਵੇਲੇ ਕੇਹੜੀ ਸੋਚ ਨੇ ਆ ਘੇਰਿਆ ਹੈ?

ਕਾਮਨੀ—ਕੀ ਦੱਸਾਂ ਕਹਿੰਦਿਆਂ ਸ਼ਰਮ ਆਉਂਦੀ ਹੈ।

ਆਨੰਦ—ਕੁਛ ਦੱਸ ਤਾਂ ਸਹੀ, ਸ਼ਰਮ ਕਾਹਦੀ ਹੈ।

ਕਾਮਨੀ—ਹਛਾ ਮੈਂ ਦਸਦੀ ਹਾਂ ਪਰ ਗੁਸਾ ਤਾਂ ਨਾਂ ਕਰੋਗੇ?

ਅਨੰਦ—ਮੈਂ ਕੁਛ ਗੁਸਾ ਨਹੀ ਕਰਾਂਗਾ ਤੂੰ ਜੋ ਕਹਿਣਾ ਹੋਵੇ ਸੋ ਕਹੁ।

ਕਾਮਨੀ—ਗੱਲ ਕੇਵਲ ਇਹ ਹੈ ਕਿ ਮੈਂ ਛੋਟੇ ਕੁਮਾਰ ਨਾਲ ਕੁਛ ਠਠਾ ਕਰ ਬੈਠੀ ਹਾਂ ਪਰ ਅਜ ਉਸ ਠਠੇ ਦਾ ਭੇਤ ਜਰੂਰ ਖੁਲ ਜਾਵੇਗਾ ਇਸੇ ਲਈ ਸੋਚ ਰਹੀ ਹਾਂ ਕਿ ਹੁਣ ਕੀ ਕਰਾਂ? ਇਸ ਵੇਲੇ ਭੈਣ ਕਾਮਨੀ ਭੀ ਮਿਲ ਨਹੀਂ ਸਕਦੀ ਨਹੀਂ ਤਾਂ ਓਸੇ ਨੂੰ ਕੁਛ ਸਮਝਾ ਦੇਵਾਂ।

ਆਨੰਦ—(ਹੈਰਾਨ ਹੋਕੇ) ਤੂੰ ਕੋਈ ਭੁਜਾਨਕ ਸੁਪਨਾ ਤਾਂ ਨਹੀਂ ਵੇਖਿਆ ਜੋ ਅਜੇ ਤਕ ਤੇਰੇ ਦਿਮਾਗ ਵਿਚ ਹੈ? ਕੀ ਗੱਲ ਹੈ ਜੋ ਤੂੰ ਅਜੇਹੀਆਂ ਗੱਲਾਂ ਕਰ ਰਹੀ ਹੈਂ?

ਕਾਮਨੀ—ਜੀ ਕੋਈ ਵੱਡੀ ਗੱਲ ਨਹੀਂ, ਤੇ ਨਾ ਮੈਂ ਕੋਈ ਸੁਪਨਾ ਵੇਖਿਆ ਹੈ ਗੱਲ ਇਹ ਹੈ ਕਿ ਮੈਂ ਹਾਸੇ ੨ ਵਿਚ ਛੋਟੇ ਕੁਮਾਰ ਨੂੰ ਕਿਹਾ ਸੀ ਕਿ ਮੇਰਾ ਵਿਆਹ ਨਹੀਂ ਹੋਇਆ ਅਰ ਮੈਂ ਸਾਰੀ ਉਮਰ ਵਿਆਹ ਨਹੀਂ ਕਰਾਂਗੀ। ਪਰ ਅਜ ਅਚੰਭਾ ਨਹੀਂ ਕਿ ਭੈਣ ਕਾਮਨੀ ਨੇ ਮੇਰਾ ਸਾਰਾ ਭੇਤ ਖੋਹਲ ਦਿਤਾ ਹੋਵੇ ਅਰ ਕਹਿ ਦਿਤਾ ਹੋਵੇ ਕਿ ਲਾਡਲੀ ਦਾ ਵਿਆਹ ਤਾਂ ਕਮਲਨੀ ਦੇ ਨਾਲ ਹੀ ਹੋ ਚੁਕਾ ਹੈ ਅਰਥਾਤ ਦੋਹਾਂ ਦਾ ਵਿਆਹ ਇਕ ਦਿਨ

ਹੋਯਾ ਸੀ ਅੱਜ ਉਸਦੀ ਭੀ ਸੁਹਾਗ ਰਾਤ ਹੈ। ਜੇ ਇਹ ਗੱਲ ਹੋਈ ਤਾਂ ਮੈਨੂੰ ਬੜੀ ਸ਼ਰਮ.......................

ਆਨੰਦ-( ਹੈਰਾਨੀ ਤੇ ਘਬਰਾ ਨਾਲ ) ਤੂੰ ਕੇਹੀਆਂ ਪਾਗਲਾਂ ਵਾਲੀਆਂ ਗੱਲਾਂ ਕਰ ਰਹੀ ਹੈਂ। ਤੂੰ ਮੈਨੂੰ ਤੇ ਆਪਣੇ ਆਪ ਨੂੰ ਸਮਝਦੀ ਹੀ ਕੀ ਹੈਂ ? ਜਰਾ ਘੁੰਡ ਚੁਕ ਕੇ ਤਾਂ ਗੱਲ ਕਰ ਮੈਨੂੰ ਤੇਰਾ ਮੂੰਹ ਤਾਂ ਦਿਸਦਾ ਹੀ ਨਹੀਂ।

ਕਾਮਨੀ-ਨਾ ਮੈਨੂੰ ਏਸੇ ਤਰਾਂ ਬੈਠੀ ਰਹਿਣ ਦੇਵੋ ਆਪਨੇ ਕੀ ਕਿਹਾ ਹੈ ਮੈਂ ਕੁਛ ਸਮਝੀ ਨਹੀਂ ਇਸ ਵਿਚ ਪਾਗਲਾਂ ਵਾਲੀ ਕੇਹੜੀ ਗੱਲ ਹੈ ?

ਆਨੰਦ-ਤੂੰ ਜਰੂਰ ਕੋਈ ਸੁਪਨਾ ਵੇਖਿਆ ਹੈ ਜਿਸਦਾ ਅਸਰ ਅਜੇ ਤਕ ਤੇਰੇ ਦਿਮਾਗ ਵਿਚੋਂ ਨਹੀਂ ਨਿਕਲਿਆ ਅਰ ਤੂੰ ਆਪਣੇ ਆਪ ਨੂੰ ਲਾਡਲੀ ਸਮਝਦੀ ਹੈਂ। ਅਚੰਭਾ ਨਹੀਂ ਕਿ ਇਹ ਗੱਲ ਲਾਡਲੀ ਨੇ ਤੈਨੂੰ ਆਖੀ ਹੋਵੇ ਜੋ ਓਸਨੇ ਮੈਨੂੰ ਹਾਸੇ ਵਿਚ ਕਹੀ ਸੀ।

ਕਾਮਨੀ-ਮੈਨੂੰ ਆਪਦੀਆਂ ਗੱਲਾਂ ਤੇ ਅਚੰਭਾ ਹੁੰਦਾ ਹੈ ਮੈਂ ਸਮਝਦੀ ਹਾਂ ਕਿ ਆਪਨੇ ਕੋਈ ਸੁਪਨਾ ਦੇਖਿਆ ਹੈ ਅਰ ਇਹ ਭੀ ਵੇਖਿਆ ਹੈ ਕਿ ਕਾਮਨੀ ਆਪਦੇ ਪਾਸ ਸੁਤੀ ਹੋਈ ਹੈ ਜਿਸਦਾ ਅਜੇ ਤਕ ਧਿਆਨ ਹੈ ਅਰ ਮੈਨੂੰ ਆਪ ਕਾਮਨੀ ਸਮਝ ਰਹੇ ਹੋ, ਭਲਾ ਸੋਚੋ ਤਾਂ ਸਹੀ ਕਿ ਛੋਟੇ ਕੁਮਾਰ (ਆਨੰਦ ਸਿੰਘ) ਨੂੰ ਛਡਕੇ ਕਾਮਨੀ ਆਪਦੇ ਪਾਸ ਕਿਉਂ ਆ ਸਕਦੀ ਸੀ ? ਕਿਤੇ ਆਪ ਮੇਰੇ ਨਾਲ ਠੱਠਾ ਤਾਂ ਨਹੀਂ ਕਰਦੇ ?

ਆਨੰਦ ਸਿੰਘ ਕਾਮਨੀ ਦੀ ਇਹ ਗੱਲ ਸੁਣਕੇ ਬਹੁਤ ਦੁਖੀ ਹੋਇਆ ਓਸਨੇ ਘਬਰਾਕੇ ਕਾਮਨੀ ਦਾ ਘੁੰਡ ਚੁਕ ਸੁਟਿਆ ਅਰ ਸ਼ਮਾਦਾਨ ਦੇ ਚਾਨਣੇ ਵਿਚ ਓਸਦਾ ਸੁੰਦਰ ਮੁਖੜਾ ਵੇਖਕੇ ਹੈਰਾਨ

ਹੋਗਿਆ? ਅਰ ਬੋਲਿਆ ਹੈਂ ਇਹ ਕੀ ਗੱਲ ਹੈ। ਲਾਡਲੀ ਨੂੰ ਮੇਰੇ ਪਾਸ ਆਉਣ ਦੀ ਕੀ ਲੋੜ ਸੀ ਬੇਸ਼ਕ ਤੂੰ ਲਾਡਲੀ ਹੀ ਮਲੂੰਮ ਹੁੰਦੀ ਹੈਂ। ਕਿਤੇ ਤੂੰ ਆਪਣਾ ਮੂੰਹ ਰੰਗਿਆ ਤਾਂ ਨਹੀਂ ਹੋਯਾ ?

ਕਾਮਨੀ-(ਘਬਰਾਕੇ ਪਲੰਗ ਤੋਂ ਉਤਰਕੇ) ਆਪ ਨੇ ਤਾਂ ਮੇਰੇ ਮਨ ਵਿਚ ਹੌਲ ਪਾ ਦਿਤਾ ਹੈ ਪਤਾ ਨਹੀਂ ਜੋ ਆਪ ਕੀ ਕਹਿ ਰਹੇ ਹੋ ਅਰ ਇਸ ਗੱਲ ਨੂੰ ਕਿਉਂ ਨਹੀਂ ਸੋਚਦੇ ਕਿ ਕਾਮਨੀ ਨੂੰ ਆਪਦੇ ਪਾਸ ਆਉਣ ਦੀ ਕੀ ਲੋੜ ਸੀ ?

ਅਨੰਦ-(ਵਿਆਕੁਲ ਹੋਕੇ) ਪਹਿਲੇ ਤੂੰ ਆਪਣਾ ਮੂੰਹ ਧੋ ਫੇਰ ਮੈਂ ਗਲਾਂ ਕਰਾਂਗਾ, ਤੂੰ ਜਰੂਰ ਮੈਨੂੰ ਧੋਖਾ ਦੇਂਦੀ ਹੈਂ! ਆਪਣੀ ਸੂਰਤ ਲਾਡਲੀ ਵਰਗੀ ਬਣਾਕੇ ਮੇਰੀ ਜਾਨ ਸੁਕਾ ਰਹੀ ਹੈ ਮੈਂ ਹੁਣ ਤਕ ਤੈਨੂੰ ਕਾਮਨੀ ਸਮਝਦਾ ਸੀ ਤੇ ਸਮਝਦਾ ਹਾਂ।

ਕਾਮਨੀ-(ਹੈਰਾਨੀ ਨਾਲ ਅਨੰਦ ਸਿੰਘ ਵਲ ਦੇਖਕੇ) ਆਪ ਦੀਆਂ ਗਲਾਂ ਬੜੇ ਅਨੋਖੇ ਢੰਗ ਦੀਆਂ ਹਨ ਜਦ ਆਪ ਮੈਨੂੰ ਕਾਮਨੀ ਸਮਝਦੇ ਹੋ ਤਾਂ ਆਪਣੇ ਆਪਨੂੰ ਜ਼ਰੂਰ ਛੋਟਾ ਕੁਮਾਰ ਸਮਝਦੇ ਹੋਵੋਗੇ।

ਅਨੰਦ-ਇਸ ਵਿਚ ਕੀ ਸੰਦੇਹ ਹੈ ? ਕੀ ਮੈਂ ਆਨੰਦ ਸਿੰਘ ਨਹੀਂ ਹਾਂ!

ਕਾਮਨੀ-(ਤਲੀਆਂ ਮਲਕੇ) ਹੇ ਪ੍ਰਮਾਤਮਾਂ ਅਜ ਇਨਾਂ ਨੂੰ ਕੀ ਹੋਗਿਆ ਹੈ?

ਅਨੰਦ-ਬਸ ਹੁਣ ਤੂੰ ਪਹਿਲਾਂ ਆਪਣਾ ਮੂੰਹ ਧੋ ਫੇਰ ਮੇਰੇ ਨਾਲ ਗਲ ਕਰ, ਤੂੰ ਨਹੀਂ ਜਾਣਦੀ ਕਿ ਇਸ ਵੇਲੇ ਮੇਰੇ ਮਨ ਦੀ ਕੀ ਦਸ਼ਾ ਹੋ ਰਹੀ ਹੈ।

ਕਾਮਨੀ-ਠਹਿਰੋ ਠਹਿਰੋ ਮੈਂ ਬਾਹਰ ਜਾਕੇ ਲੋਕਾਂ ਨੂੰ

ਦਸਦੀ ਹਾਂ ਕਿ ਆਪ ਨੂੰ ਕੁਛ ਹੋਗਿਆ ਹੈ, ਮੈਨੂੰ ਤਾਂ ਆਪਦੇ ਪਾਸ ਬੈਠਿਆਂ ਡਰ ਆਉਂਦਾ ਹੈ ! ਹੇ ਪ੍ਰਮਾਤਮਾਂ !

ਆਨੰਦ—ਤੂੰ ਐਵੇਂ ਮੇਰੀ ਜਾਨ ਨੂੰ ਦੁਖ ਦੇ ਰਹੀ ਹੈਂ, ਪਾਸ ਹੀ ਪਾਣੀ ਪਿਆ ਹੋਯਾ ਹੈ, ਮੂੰਹ ਕਿਉਂ ਨਹੀਂ ਧੋ ਸੁਟਦੀ ? ਮੈਨੂੰ ਇਹ ਠੱਠਾ ਚੰਗਾ ਨਹੀਂ ਲਗਦਾ ਬਲ ਹੁਣ ਉਠ !

ਕਾਮਨੀ—ਮੇਰੇ ਮੂੰਹ ਨੂੰ ਕੀ ਲਗਾ ਹੋਯਾ ਹੈ ਜੋ ਧੋਵਾਂ ? ਆਪ ਹੀ ਕਿਉਂ ਨਹੀਂ ਆਪਣਾ ਮੂੰਹ ਧੋ ਸੁਟਦੇ। ਕੀ ਮੂੰਹ ਧੋਕੇ ਮੈਂ ਲਾਡਲੀ ਦੀ ਥਾਂ ਕੁਝ ਹੋਰ ਬਣ ਜਾਵਾਂਗੀ ? ਜਾਂ ਆਪ ਮੂੰਹ ਧੋਕੇ ਛੋਟੇ ਕੁਮਾਰ ਬਣ ਜਾਓਗੇ ?

ਆਨੰਦ—ਬਸ ੨ ਹੁਣ ਬਹੁਤੀਆਂ ਗਲਾਂ ਨ ਬਣਾ। ਮੈਂ ਆਗਿਆ ਦੇਂਦਾ ਹਾਂ ਕਿ ਤੂੰ ਬਹੁਤ ਛੇਤੀ ਆਪਣਾ ਮੂੰਹ ਧੋ ਸੁਟ, ਨਹੀਂ ਤਾਂ ਤੇਰੇ ਨਾਲ ਵਧੀਕੀ ਕੀਤੀ ਜਾਵੇਗੀ ਪਿਛੋਂ ਉਲਾਂਭਾ ਨਾ ਦੇਵੀਂ।

ਇਹ ਸੁਣਦਿਆਂ ਹੀ ਕਾਮਨੀ ਘਬਰਾ ਕੇ ਉਠੀ ਅਰ ਇਹ ਕਹਿੰਦੀ ਹੋਈ ਕਿ "ਅੱਜ ਸਵੇਰੇ ਹੀ ਸਵੇਰੇ ਕੇਹੀ ਵਿਪਤਾ ਵਿਚ ਫਸ ਗਈ ਹਾਂ ਪਤਾ ਨਹੀਂ ਜੋ ਦਿਨ ਕਿਹਾ ਬੀਤੇਗਾ" ਅਰ ਚੌਂਕੀ ਦੇ ਪਾਸ ਜਾਕੇ ਗੜਵੇ ਵਿਚੋਂ ਪਾਂਣੀ ਲੈਕੇ ਮੂੰਹ ਧੋਤਾ ਚੁਲੀਆਂ ਕੀਤੀਆਂ ਫੇਰ ਸਾਫੇ ਨਾਲ ਮੂੰਹ ਪੂੰਝ ਕੇ ਬੋਲੀ ਦਸੋ ਮੈਂ ਓਹੋ ਹਾਂ ਕਿ ਕੋਈ ਹੋਰ ਹੋਗਈ ਹਾਂ ?

ਆਨੰਦ ਸਿੰਘ ਭੀ ਕਾਮਨੀ ਦੇ ਨਾਲ ਹੀ ਮੰਜੇ ਤੋਂ ਉਠਕੇ ਓਥੇ ਆਗਿਆ ਜਿਥੇ ਪਾਣੀ ਰਖਿਆ ਹੋਯਾ ਸੀ ਜਦ ਕਾਮਨੀ ਨੇ ਮੂੰਹ ਧੋਕੇ ਕੁਮਾਰ ਵਲ ਦੇਖਿਆ ਤਾਂ ਉਸਦੇ ਅਚੰਭੇ ਦੀ ਕੋਈ ਹੱਦ ਨਾ ਰਹੀ ਅਰ ਓਹ ਪੱਥਰ ਦੀ ਸੂਰਤ ਬਣਕੇ ਇਕ ਟੱਕ ਉਸ ਦੇ

ਵਲ ਵੇਖਣ ਲਗ ਪਿਆ । ਇਸ ਵੇਲੇ ਦਿਨ ਚੜ੍ਹ ਚੁਕਾ ਸੀ ਤੇ ਚਾਨਣਾ ਖਿੜਕੀਆਂ ਦੇ ਰਸਤੇ ਕਮਰੇ ਵਿਚ ਆ ਰਿਹਾ ਸੀ ।

ਕਾਮਨੀ-(ਕੁਛ ਕ੍ਰੋਧ ਨਾਲ) ਹੁਣ ਦਸੋ ਮੂੰਹ ਧੋ ਕੇ ਮੈਂ ਕੁਛ ਹੋਰ ਹੋਗਈ ਹਾਂ ਆਪ ਬੋਲਦੇ ਕਿਓਂ ਨਹੀਂ ?

ਅਨੰਦ-(ਹਾਉਕਾ ਭਰਕੇ) ਸ਼ੋਕ ! ਤੇਰੇ ਧ੍ਰੋਹ ਨੇ ਮੈਨੂੰ ਧੋਖਾ ਦਿੱਤਾ ਜੇ ਸੌਣ ਤੋਂ ਪਹਿਲਾਂ ਮੈਂ ਤੇਰਾ ਮੂੰਹ ਵੇਖ ਲੈਂਦਾ ਤਾਂ ਧਰਮ ਕਿਓਂ ਨਸ਼ਟ ਹੁੰਦਾ ।

ਕਾਮਨੀ-(ਜਿਸ ਨੂੰ ਹੁਣ ਅਸੀ ਲਾਡਲੀ ਲਿਖਾਂਗੇ ਕਿਓਂ ਕਿ ਓਹ ਵਾਸਤਵ ਵਿਚ ਲਾਡਲੀ ਹੀ ਹੈ) ਫੇਰ ਭੀ ਆਪ ਓਹੋ ਗਲਾਂ ਕਰ ਰਹੇ ਹੋ ਅਰ ਅਜੇ ਤਕ ਆਪਣੇ ਆਪ ਨੂੰ ਛੋਟਾ ਕੁਮਾਰ ਸਮਝਦੇ ਹੋ । ਇਤਨੀਆਂ ਗੱਲਾਂ ਕਰਨ ਤੇ ਅਰ ਤੁਰਨ ਫਿਰਨ ਤੇ ਭੀ ਆਪ ਦੇ ਦਿਮਾਗ ਵਿਚੋਂ ਸੁਪਨੇ ਦਾ ਅਸਰ ਨਹੀਂ ਗਿਆ (ਕਮਰੇ ਵਿਚ ਲਗੇ ਹੋਏ ਵਡੇ ਸ਼ੀਸ਼ੇ ਵਲ ਹੱਥ ਕਰਕੇ) ਆਪ ਸ਼ੀਸ਼ੇ ਵਿਚ ਆਪਣਾ ਮੂੰਹ ਤਾਂ ਵੇਖੋ ।

ਆਨੰਦ ਸਿੰਘ ਭੀ ਏਹੋ ਚਾਹੁੰਦਾ ਸੀ ਸੋ ਓਹ ਸ਼ੀਸ਼ੇ ਦੇ ਸਾਹ-ਮਣੇ ਜਾ ਖਲੋਤਾ ਅਰ ਬੜੇ ਧਿਆਨ ਨਾਲ ਆਪਣੀ ਸੂਰਤ ਵੇਖਣ ਲਗਾ, ਲਾਡਲੀ ਭੀ ਨਾਲ ਹੀ ਚਲੀ ਗਈ ਤੇ ਬੋਲੀ ਕਿਓਂ ਹੁਣ ਭੀ ਆਪ ਆਪਣੇ ਆਪ ਨੂੰ ਛੋਟਾ ਕੁਮਾਰ ਸਮਝਦੇ ਹੋ ?

ਕ੍ਰੋਧ ਤੇ ਸ਼ਰਮਿੰਦਗੀ ਨਾਲ ਕੁਮਾਰ ਘਬਰਾ ਗਿਆ ਫੇਰ ਓਸੀ ਨੇ ਆਪਣੀ ਪੁਸ਼ਾਕ ਵਲ ਨਜ਼ਰ ਮਾਰੀ ਅਰ ਉਸ ਵਿਚ ਕੋਈ ਭਿੰਨ ਭੇਤ ਨ ਵੇਖਕੇ ਬੋਲਿਆ ਹੈਂ ! ਇਹ ਕੀ ਗੱਲ ਹੈ ! ਮੇਰੀ ਸੂਰਤ ਕਿਸ ਨੇ ਬਦਲੀ ਹੈ ?

ਲਾਡਲੀ-(ਹੈਰਾਨੀ ਦੇ ਢੰਗ ਨਾਲ) ਕੀ ਆਪ ਆਪਣੀ ਸੂਰਤ ਬਦਲੀ ਹੋਈ ਸਮਝਦੇ ਹੋ ?

ਆਨੰਦ-ਬੇਸ਼ਕ !

ਲਾਡਲੀ-(ਸ਼ੋਕ ਨਾਲ ਹੱਥ ਮੱਲਕੇ) ਹਾਇ ! ਜੇ ਇਹ ਗੱਲ ਸੱਚ ਹੈ ਤਾਂ ਹਨੇਰ ਹੋਗਿਆ !

ਆਨੰਦ-ਜ਼ਰੂਰ ਏਹੋ ਗੱਲ ਹੈ ! ਮੈਂ ਹੁਣੇ ਆਪਣਾ ਮੂੰਹ ਧੋਂਦਾ ਹਾਂ।

ਇਹ ਕਹਿਕੇ ਆਨੰਦ ਸਿੰਘ ਨੇ ਚੌਂਕੀ ਪਾਸ ਜਾਕੇ ਆਪਣਾ ਮੂੰਹ ਧੋਤਾ, ਪਾਣੀ ਪੈਂਦਿਆਂ ਹੀ ਹਥ ਨਾਲ ਰੰਗ ਲਗ ਗਿਆ, ਜਿਸ ਨੂੰ ਵੇਖਦਿਆਂ ਹੀ ਲਾਡਲੀ ਤ੍ਰਬ੍ਹਕੀ ਅਰ ਦੁਖੀ ਹੋਕੇ ਬੋਲੀ:- ਸਚ ਮੁਚ ਮੂੰਹ ਰੰਗਿਆ ਹੋਇਆ ਹੈ ! ਹਾਇ ਤਦ ਤਾਂ ਬੜਾ ਹਨੇਰ ਹੋਇਆ ! ਮੈਂ ਬੇ ਮੌਤ ਮਾਰੀ ਗਈ ਮੇਰਾ ਧਰਮ ਨਸ਼ਟ ਹੋਗਿਆ, ਮੈਂ ਆਪਣੇ ਪਤੀ ਦੇ ਸਾਹਮਣੇ ਕੇਹੜੇ ਮੂੰਹ ਨਾਲ ਜਾਵਾਂਗੀ, ਆਪ-ਣੀਆਂ ਸਹੇਲੀਆਂ ਨੂੰ ਕੀ ਉੱਤਰ ਦੇਵਾਂਗੀ, ਇਸਤ੍ਰੀਆਂ ਵਾਸਤੇ ਇਹ ਬੜੇ ਹੀ ਸ਼ਰਮ ਦੀ ਗੱਲ ਹੈ ਸਗੋਂ ਘੋਰ ਪਾਤਕ ਦੀ ਗੱਲ ਹੈ ਕਿ ਪਰਾਏ ਪੁਰਸ਼ ਦਾ ਸੰਗ ਕਰਨ, ਹਾਇ ਮੈਂ ਕਿਤੋਂ ਜੋਗੀ ਨਾਂ ਰਹੀ, ਇਸ ਵਿਚ ਕੋਈ ਸੰਦੇਹ ਨਹੀਂ ਕਿ ਆਪ ਨੇ ਜਾਣ ਬੁਝ ਕੇ ਮੇਰਾ ਧਰਮ ਨਸ਼ਟ ਕੀਤਾ ਹੈ !!!

ਆਨੰਦ-(ਚੰਗੀ ਤਰਾਂ ਮੂੰਹ ਪੂੰਝ ਕੇ) ਕੀ ਮੈਂ ਜਾਂਣ ਬੁਝ ਕੇ ਤੇਰਾ ਧਰਮ ਨਸ਼ਟ ਕੀਤਾ ਹੈ ?

ਲਾਡਲੀ-ਬੇਸ਼ਕ ਏਹੋ ਗੱਲ ਹੈ। ਮੈਂ ਇਸ ਗੱਲ ਦੀ ਦੋਹਾਈ ਦੇਵਾਂਗੀ ਅਰ ਲੋਕਾਂ ਪਾਸੋਂ ਇਸ ਦਾ ਨਯਾਇ ਕਰਾਵਾਂਗੀ।

ਆਨੰਦ-ਕੀ ਮੇਰਾ ਧਰਮ ਨਸ਼ਟ ਨਹੀਂ ਹੋਇਆ ?

ਲਾਡਲੀ—ਮਰਦਾਂ ਦੇ ਧਰਮ ਦੀ ਕੀ ਗੱਲ ਹੈ ਉਨਾਂ ਦਾ ਵਿਗੜਦਾ ਹੀ ਕੀ ਹੈ ਜੋ ਦਸ ੨ ਪੰਦਰਾਂ ੨ ਵਿਆਹ ਕਰ ਸਕਦੇ ਹਨ, ਬਰਬਾਦੀ ਤਾਂ ਇਸਤ੍ਰੀਆਂ ਲਈ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਆਪ ਨੇ ਜਾਣ ਬੁਝ ਕੇ ਮੇਰਾ ਧਰਮ ਨਸ਼ਟ ਕੀਤਾ ਹੈ ਜਦ ਆਪ ਛੋਟੇ ਕੁਮਾਰ ਸੀ ਤਾਂ ਆਪ ਨੂੰ ਮੇਰੇ ਪਾਸੋਂ ਉਠ ਜਾਣਾ ਚਾਹੀਦਾ ਸੀ ਮੇਰੇ ਪਾਸ ਬੈਠਣਾ ਹੀ ਯੋਗ ਨਹੀਂ ਸੀ।

ਆਨੰਦ—ਮੈਂ ਸੌਂਹ ਖਾਕੇ ਕਹਿੰਦਾ ਹਾਂ ਕਿ ਮੈਂ ਘੁੰਡ ਕਰਕੇ ਤੇਰੀ ਸੂਰਤ ਚੰਗੀ ਤਰਾਂ ਨਹੀਂ ਵੇਖੀ ਇਕ ਵਾਰੀ ਥੋੜਾ ਜੇਹਾ ਭੁਲੇਖਾ ਪਿਆ ਸੀ ਪਰ ਮੈਂ ਕਾਮਨੀ ਹੀ ਸਮਝਿਆ ਸੀ, ਮੈਂ ਇਹ ਭੀ ਸੌਂਹ ਖਾਂਦਾ ਹਾਂ ਕਿ ਮੈਂ ਤੈਨੂੰ ਧੋਖਾ ਦੇਣ ਲਈ ਆਪਣੀ ਸੂਰਤ ਨਹੀਂ ਬਦਲੀ, ਸਗੋਂ ਮੈਨੂੰ ਇਸ ਗੱਲ ਦਾ ਪਤਾ ਭੀ ਨਹੀਂ ਕਿ ਮੇਰੀ ਸੂਰਤ ਕਿਸਨੇ ਬਦਲੀ ਹੈ।

ਲਾਡਲੀ—ਜੇ ਆਪ ਦੀ ਇਹ ਗੱਲ ਸੱਚ ਹੈ ਤਾਂ ਸਮਝੋ ਕਿ ਹੋਰ ਭੀ ਹਨੇਰ ਹੋਗਿਆ, ਮੇਰੇ ਨਾਲ ਹੀ ਕਾਮਨੀ ਭੀ ਚੌੜ ਹੋ ਗਈ ਜਿਸ ਧਰਮਾਤਮਾ ਨੇ ਧੋਖਾ ਦੇਕੇ ਮੇਰਾ ਸੰਗ ਆਪ ਦੇ ਨਾਲ ਕਰਾ ਦਿੱਤਾ ਹੈ ਉਸਨੇ ਕਾਮਨੀ ਨੂੰ ਭੀ ਜੋ ਆਪ ਨਾਲ ਵਿਆਹੀ ਗਈ ਹੈ ਧੋਖਾ ਦੇਕੇ ਜ਼ਰੂਰ ਮੇਰੇ ਪਤੀ ਦੀ ਸੇਜ ਤੇ ਸੁਵਾ ਦਿਤਾ ਹੋਵੇਗਾ।

ਏਹ ਇਕ ਅਜੇਹੀ ਗੱਲ ਸੀ ਜਿਸ ਨੂ ਸੁਣਦਿਆਂ ਹੀ ਆਨੰਦ ਸਿੰਘਨੂੰ ਖੂਨਚੜ ਗਿਆ, ਸਰੀਰਕੰਬਣ ਲਗਾਪਿਆ ਅਰ ਉਸਨੇ ਲਾਲ ਅਖਾਂ ਕਰਕੇ ਲਾਡਲੀ ਵਲ ਵੇਖਕੇ ਕਿਹਾ ਹੈਂ! ਤੇਰੇ ਪਤੀ ਦੀ ਸੇਜ ਉਤੇ ਕਾਮਨੀ!! ਇਹ ਕਿਸਦੀ ਮਜਾਲ ਹੈ ਕਿ.................

ਲਾਡਲੀ—ਠਹਿਰੋ ੨, ਆਪ ਕ੍ਰੋਧ ਵਿਚ ਨ ਆਓ ਜਿਸਤਰਾਂ ਆਪਣੀ ਤੇ ਕਾਮਨੀ ਦੀ ਇੱਜ਼ਤ ਸਮਝਦੇ ਹੋ, ਓਸੇ ਤਰਾਂ ਮੇਰੀ ਤੇ

ਮੇਰੇ ਪਤੀ ਦੀ ਇੱਜ਼ਤ ਤੇ ਆਪ ਨੂੰ ਧਿਆਨ ਦੇਣਾ ਚਾਹੀਦਾ ਹੈ। ਮੇਰੇ ਚੋਰ ਹੋਣ ਤੇ ਤਾਂ ਆਪ ਨੂੰ ਕ੍ਰੋਧ ਨ ਆਇਆ ਤੇ ਕਾਮਨੀ ਦਾ ਮੇਰੇ ਵਰਗਾ ਹਾਲ ਸੁਣਕੇ ਆਪ ਕ੍ਰੋਧ ਨਾਲ ਉੱਛਲ ਪਏ ਆਪਣੇ ਆਪ ਤੋਂ ਬਾਹਰ ਹੋ ਗਏ ਤੇ ਬਦਲਾ ਲੈਣ ਦੀ ਧੁਨ ਵਿਚ ਸਵਾਰ ਹੋ ਗਈ ! ਸੱਚ ਹੈ ਸੰਸਾਰ ਵਿਚ ਕਿਸੇ ਵਿਰਲੇ ਮਹਾਤਮਾਂ ਨੂੰ ਹੀ ਸਾਂਝੀ ਪੀੜ ਅਰ ਨਿਆਇ ਦਾ ਧਿਆਨ ਰਹਿੰਦਾ ਹੈ, ਦੂਸਰੇ ਤੇ ਜੋ ਕੁਛ ਬੀਤਦੀ ਹੈ ਉਸਦਾ ਧਿਆਨ ਤਦਹੀਂ ਆਉਂਦਾ ਹੈ ਜਦ ਆਪਣੇ ਤੇ ਓਹੋ ਜੇਹੀ ਬੀਤੇ। ਜਿਸਨੇ ਕਦੇ ਵਰਤ ਨਹੀਂ ਰਖਿਆ ਓਹ ਭੁਖ ਦਾ ਦੁਖ ਕੀ ਸਮਝ ਸਕਦਾਹੈ।ਪਤਾ ਨਹੀਂ ਜੋ ਸਾਡੇ ਵਡੇ ਏਸੇ ਵਾਸਤੇ ਬਹੁਤ ਸਾਰੇ ਵਰਤ ਬਣਾ ਗਏ ਹੋਣ। ਅਤੇ ਇਸਤੋਂ ਉਨਾਂ ਦਾ ਇਹ ਪ੍ਰਯੋਜਨ ਹੋਵੇ ਕਿ ਆਪ ਭੁਖੇ ਰਹਿਕੇ ਵੇਖ ਲਵੋ ਤਦ ਭੁਖਿਆਂ ਦੀ ਕਦਰ ਪਵੇਗੀ। ਦੂਸਰੇ ਦੀ ਗਿਚੀ ਤੇ ਛੁਰੀ ਚਲਾ ਦੇਣੀ ਸੁਖਾਲੀ ਹੈ ਪਰ ਆਪਣੇ ਸਰੀਰ ਵਿਚ ਇਕ ਸੂਈ ਭੀ ਨਹੀਂ ਖੋਭੀ ਜਾਂਦੀ, ਜੋ ਦੂਸਰਿਆਂ ਦੀਆਂ ਨੂੰਹਾਂ ਧੀਆਂ ਵੱਲ ਤੱਕਦੇ ਹਨ ਓਹ ਆਪਣੀਆਂ ਨੂੰਹਾਂ ਧੀਆਂ ਵੱਲ ਤਕਾਉਂਣਾ ਨਹੀਂ ਚਾਹੁੰਦੇ ਬਸ ਏਸੇ ਤੋਂ ਸਮਝ ਲਵੋ ਕਿ ਮੇਰਾ ਧਰਮ ਨਸ਼ਟ ਹੋਣ ਤੇ ਆਪਨੂੰ ਕੇਵਲ ਇਹੋ ਵਿਚਾਰ ਤੇ ਦੁਖ ਹੋਯਾ ਤੇ ਸ਼ੋਕ ਕਰਨ ਲਗ ਪਏ ਅਰ ਮਨ ਵਿਚ ਚਾਹਿਆ ਕਿ ਕਿਸੇ ਤਰਾਂ ਇਸਦੇ ਮਨੋਂ ਰੰਜ ਹਟ ਜਾਵੇ, ਪਰ ਕਾਮਨੀ ਦਾ ਮੇਰੇ ਵਰਗਾ ਹਾਲ ਸੁਣਕੇ ਜਾਮਿਓਂ ਬਾਹਰ ਹੋਗਏ। ਬਸ ਏਹੋ ਨਿਆਇ ਤੇ ਧਰਮ ਹੈ, ਏਸੇ ਨਾਲ ਰਾਜਾ ਬਣਕੇ ਰਾਜ ਕਰੋਗੇ !!!

ਕਾਮਨੀ ਦੀਆਂ ਜੋਸ਼ ਭਰੀਆਂ ਗਲਾਂ ਸੁਣਕੇ ਆਨੰਦਸਿੰਘ ਸਹਮ ਗਿਆ ਅਰ ਉਸਨੇ ਸ਼ਰਮ ਨਾਲ ਸਿਰ ਨੀਵਾਂ ਪਾ ਲਿਆ

ਤੇ ਸੋਭੀ ਪੈ ਗਿਆ, ਏਤਨੇ ਨੂੰ ਕਮਰੇ ਦਾ ਇਕ ਬੂਹਾ ਖੁਲ੍ਹਾ (ਜੋ ਕਿਤੇ ਭੁਲ ਵਿਚ ਹੀ ਖੁਲ੍ਹਾ ਰਹਿ ਗਿਆ ਹੋਵੇਗਾ) ਅਰ ਇੰਦ੍ਰਦੇਵ ਦੀ ਧੀ ਇੰਦ੍ਰਾ ਨੂੰ ਨਾਲ ਲੈਕੇ ਕਾਮਨੀ ਆਉਂਦੀ ਦਿਸੀ।

ਲਾਡਲੀ—ਲੌਕਾਮਨੀ ਭੀ ਆ ਪਹੁੰਚੀਹੈ ਅਰਪਤਾ ਨਹੀਂ ਕਿ ਓਹਭੀ ਆਪਣਾ ਹਾਲ ਦੱਸਣ ਆਈ ਹੋਵੇ(ਕਾਮਨੀ ਨੂੰ)ਲੈ ਭੈਣ ਅੱਜ ਅਸੀ ਤੁਸੀ ਬਰਾਬਰ ਹੋ ਗਏ।

ਕਾਮਨੀ—ਬਰਾਬਰ ਨਹੀਂ ਸਗੋਂ ਵਧਕੇ !

## ਦੂਸਰਾ ਕਾਂਡ

ਰਾਤਪਹਿਰ ਭਰਤੋਂ ਵਧੀਕ ਜਾ ਚੁਕੀਹੈਮਹਲਅੰਦਰ ਇਕ ਸਜੇ ਹੋਏ ਕਮਰੇ ਵਿਚ ਰਾਣੀ ਚੰਦ੍ਰਕਾਂਤਾ ਚਪਲਾ ਤੇ ਚੰਪਾ ਬੈਠੀਆਂ ਹੋਈਆਂ ਹਨ, ਓਥੇ ਪਾਸ ਹੀ ਗੱਦੀ ਤੇ ਰਾਜਾ ਬੀਰੇਂਦ੍ਰਸਿੰਘ, ਗੁਪਾਲਸਿੰਘ, ਤੇ ਭੈਰੋਸਿੰਘ ਬੈਠ ਗਲਾਂ ਕਰ ਰਹੇ ਹਨ।

ਚੰਦ੍ਰਕਾਂਤਾ(ਬੀਰੇਂਦ੍ਰਸਿੰਘ ਨੇ)ਸਭਾ ੨ ਹਾਲ ਮਲੂਮ ਹੋਣਾ ਤਾਂ ਇਕ ਪਾਸੇ ਰਿਹਾ ਮੈਨੂੰ ਇਸ ਗੱਲ ਦਾ ਸੁਫਨੇ ਵਿਚ ਭੀ ਧਿਆਨ ਨਹੀਂ ਸੀ ਜਦ ਮੈਂ ਨੂੰਹਾਂ ਦੀ ਸੁਹਾਗ ਰਾਤ ਦਾ ਪ੍ਰਬੰਧ ਕਰਕੇ ਏਥੇ ਆਈ ਥਕੀ ਹੋਈ ਹੋਣ ਕਰਕੇ ਮਨ ਵਿਚ ਆਇਆ ਕਿ ਦੋ ਘੰਟੇ ਸੌ ਰਹਾਂ ਕਿ ਇਤਨੇ ਨੂੰ ਭੈਣ ਚਪਲਾ ਆ ਗਈ ਅਰ ਬੋਲੀ ਲੈ ਭੈਣ ਤੈਨੂੰ ਇਕ ਨਵੀਂ ਗੱਲ ਸੁਣਾਉਂਦੀ ਹਾਂ ਜਿਸਦਾ ਸਾਨੂੰ ਕੁਛ ਭੀ ਪਤਾ ਨਹੀਂ ਸੀ, ਇਹ ਕਹਿਕੇ ਓਹ ਬੈਠ ਗਈ ਤੇ ਕਹਿਣ ਲਗੀ ਕਿ ਕਮਲਨੀ ਤੇ ਲਾਡਲੀ ਦਾ ਵਿਆਹ ਤਲਿਸਮ ਦੇ ਅੰਦਰ ਹੀ ਇੰਦ੍ਰਜੀਤ ਤੇ ਆਨੰਦ ਨਾਲ ਹੋ ਚੁਕਾ ਹੈ ਜਿਸਦਾ ਸਾਨੂੰ ਹੁਣ ਤਕ ਕੁਛ ਪਤਾ ਨਹੀਂ ਸੀ,ਇਸ ਵੇਲੇ ਭੈਰੋਂ ਨੇ

ਮੈਨੂੰ ਦਸਿਆ ਹੈ ਮੈਂ ਸੁਣਦਿਆਂ ਹੀ ਹਕੀ ਬਕੀ ਹੋਗਈ ਕਿ ਹੇ ਰਾਮ ਇਹ ਕੇਹੜੀ ਗੱਲ ਸੀ ਜੋ ਸਾਥੋਂ ਲੁਕਾਈ ਗਈ।

ਚਪਲਾ—(ਭੈਰੋਂ ਵਲ ਸੈਨਤ ਕਰਕੇ)ਸਾਹਮਣੇ ਹੀ ਬੈਠਾ ਹੋਇਆ ਹੈ ਪੁਛ ਲਵੋ, ਇਸਤੋਂ ਪਹਿਲਾਂ ਏਸਨੇ ਮੈਨੂੰ ਕੁਝ ਕਿਹਾ ਸੀ? ਦੋਵੇਂ ਵਿਆਹ ਇਸਦੇ ਸਾਹਮਣੇ ਹੀ ਹੋਏ ਹਨ।

ਬੀਰੇਂਦ੍ਰ—ਮੈਨੂੰ ਭੀ ਅਜ ਤਕ ਇਸ ਵਲੋਂ ਕਿਸੇ ਨੇ ਕੁਝ ਨਹੀਂ ਦੱਸਿਆ, ਥੋੜਾ ਹੀ ਚਿਰ ਹੋਇਆ ਹੈ ਕਿ ਗੋਪਾਲ ਸਿੰਘ ਨੇ ਇਹ ਗਲ ਪਿਤਾ ਜੀ ਨੂੰ ਸੁਣਾਈ ਤਦ ਮੈਨੂੰ ਪਤਾ ਲੱਗਾ।

ਚੰਦ੍ਰਕਾਂਤਾ—ਏਹੋ ਗਲ ਸੁਣਕੇ ਮੈਂ ਆਪਨੂੰ ਖੇਚਲ ਦਿਤੀ ਹੈ ਕਿਉਂਕਿ ਆਪਦੇ ਮੂੰਹੋਂ ਸੁਣੇ ਬਿਨਾਂ ਮੇਰੇ ਮਨ ਨੂੰ ਨਿਸਚਾ ਨਹੀਂ ਹੋਇਆ ਸੀ।

ਬੀਰੇਂਦ੍ਰ—ਜੋ ਕੁਛ ਤੁਸਾਂ ਸੁਣਿਆਂ ਹੈ ਠੀਕ ਹੈ।

ਚੰਦ੍ਰਕਾਂਤਾ—ਸੁਵਾਦ ਦੀ ਗੱਲ ਤਾਂ ਇਹ ਹੈ ਕਿ ਮੁੰਡਿਆਂ ਨੇ ਭੀ ਮੈਨੂੰ ਇਹ ਗੱਲ ਨਹੀਂ ਦੱਸੀ।

ਬੀਰੇਂਦ੍ਰ—ਮੁੰਡਿਆਂ ਨੂੰ ਤਾਂ ਆਪ ਪਤਾ ਨਹੀਂ ਕਿ ਓਨਾਂ ਦਾ ਵਿਆਹ ਕਮਲਨੀ ਤੇ ਲਾਡਲੀ ਨਾਲ ਹੋਯਾ ਹੈ।

ਚੰਦ੍ਰਕਾਂਤਾ—ਇਹ ਤਾਂ ਆਪ ਹੋਰ ਭੀ ਅਚੰਭੇ ਦੀ ਗੱਲ ਸੁਣਾਉਂਦੇ ਹੋ! ਭਲਾ ਇਹ ਕਿਸਤਰਾਂ ਹੋ ਸਕਦਾ ਹੈ ਕਿ ਜਿਸਦਾ ਵਿਆਹ ਹੋਵੇ ਤੇ ਓਸੇ ਨੂੰ ਪਤਾ ਨ ਲਗੇ ਕਿ ਮੇਰਾ ਵਿਆਹ ਹੋਗਿਆ ਹੈ! ਇਹ ਗੱਲ ਕੌਣ ਮੰਨੇਗਾ?

ਬੀਰੇਂਦ੍ਰ—ਗੱਲ ਹੀ ਅਜੇਹੀ ਹੋ ਗਈ ਸੀ ਅਤੇ ਇਹ ਵਿਆਹ ਜਾਣ ਬੁਝਕੇ ਕਿਸੇ ਪ੍ਰਯੋਜਨ ਨਾਲ ਲੁਕਾਇਆ ਗਿਆ ਸੀ, ( ਗੋਪਾਲ ਸਿੰਘ ਵਲ ਸੈਨਤ ਕਰਕੇ ) ਹੁਣ ਤੁਹਾਨੂੰ ਪੂਰਾ

ਹਾਲ ਇਹ ਦੱਸਣ ਗੇ ਅਰ ਤੁਸੀ ਆਪੇ ਹੀ ਸਮਝ ਜਾਓਗੇ ਕਿ ਅਜੇਹਾ ਕਿਉਂ ਹੋਯਾ ?

ਗੋਪਾਲ—ਮੈਂ ਸਭ ਹਾਲ ਸੰਛੇਪ ਵਿਚ ਆਪ ਨੂੰ ਦਸਦਾ ਹਾਂ ਅਰ ਆਸਾ ਕਰਦਾ ਹਾਂ ਕਿ ਆਪ ਮੇਰਾ ਅਪ੍ਰਾਧ ਖਿਮਾ ਕਰੋਗੇ ਕਿਉਂਕਿ ਇਹ ਮੇਰੀ ਹੀ ਕਰਤੂਤ ਅਰ ਮੈਂ ਹੀ ਇਹ ਵਿਆਹ ਕਰਾਇਆ ਸੀ।

ਚੰਦ੍ਰਕਾਂਤਾ—ਜੇ ਤੁਸਾਂ ਇਹ ਕੀਤਾ ਸੀ ਤਾਂ ਲੁਕਾਉਣ ਦੀ ਕੀ ਲੋੜ ਸੀ ? ਕੀ ਅਸੀਂ ਗੁਸੇ ਹੋਜਾਂਦੇ ? ਜਾਂ ਅਸੀ ਇਹ ਗੱਲ ਨਹੀਂ ਸਮਝਦੇ ਕਿ ਤੁਸੀ ਜੋ ਕੁਛ ਕਰੋਗੇ ਚੰਗਾ ਹੀ ਕਰੋਗੇ ?

ਗੋਪਾਲ—ਠੀਕ ਹੈ ਪਰ ਕੀ ਕੀਤਾ ਜਾਵੇ ਇਸਨੂੰ ਲੁਕਾਏ ਬਿਨਾਂ ਕੰਮ ਨਹੀਂ ਚਲਦਾ ਸੀ ਏਹੋ ਤਾਂ ਕਾਰਨ ਸੀ ਕਿ ਦੋਹਾਂ ਕੁਮਾਰਾਂ ਨੂੰ ਭੀ ਪਤਾ ਨਹੀਂ ਲਗਾ ਕਿ ਸਾਡਾ ਵਿਆਹ ਫਲਾਣੇ ਨਾਲ ਹੋਯਾ ਹੈ।

ਚੰਦ੍ਰਕਾਂਤਾ—ਪਰ ਛੇਕੜ ਅਜੇਹਾ ਕੀਤਾ ਕਿਉਂ ਗਿਆ ?

ਗੋਪਾਲ—ਇਸਦਾ ਕਾਰਨ ਇਹ ਹੈ ਕਿ ਇਕ ਦਿਨ ਕਮਲਾਂ ਮੇਰੇ ਪਾਸ ਆਈ ਅਰ ਬੋਲੀ ਮੈਂ ਆਪਨੂੰ ਇਕ ਜਰੂਰੀ ਗੱਲ ਆਖਣੀ ਚਾਹੁੰਦੀ ਹਾਂ ਜਿਸਤੇ ਆਪਨੂੰ ਬਹੁਤ ਧਿਆਨ ਦੇਣਾਂ ਚਾਹੀਦਾ ਹੈ। ਮੈਂ ਪੁਛਿਆ ਜੋ ਕੀ ਗੱਲ ਹੈ, ਤਾਂ ਉਸਨੇ ਉਤਰਦਿਤਾ ਕਿ ਕਮਲਨੀ ਨੇ ਸਾਡੇ ਉਪਰ ਜੋ ਕੁਛ ਅਹਿਸਾਨ ਕੀਤੇਹਨ ਖਾਸ ਕਰਕੇ ਦੋਹਾਂ ਕੁਮਾਰਾਂ ਅਤੇ ਕਿਸ਼ੋਰੀ ਤੇ ਕਾਮਨੀ ਉਤੇ ਕੀਤੇ ਹਨ ਓਹ ਕਿਸੇ ਤੋਂ ਲੁਕੇ ਹੋਏ ਨਹੀਂ ਹਨ ਕਿਧੋਰੀ ਦੀ ਵਿਚਾਰ ਹੈ ਕਿ ਇਨਾ ਦਾ ਬਦਲਾ ਕਿਸੇਤਰਾਂ ਨਹੀਂ ਲਥ ਸਕਦਾ ਅਰ ਗੱਲ ਹੀ ਏਹੋ ਹੀ ਹੈ ਸੋ ਕਿਸ਼ੋਰੀ ਨੇ ਗੱਲਾਂ ੨ ਵਿਚ ਹੀ

ਆਪਣੇ ਮਨਦਾ ਹਾਲ ਮੈਨੂੰ ਦੱਸਿਆ ਹੈ ਅਰ ਇਸ ਵਲੋਂ ਜੋ ਕੁਛ ਓਸਨੇ ਸੋਚਿਆ ਸੀ ਓਹ ਭੀ ਦਸਿਆ ਕਿਸ਼ੋਰੀ ਕਹਿੰਦੀ ਹੈ ਕਿ ਜੇ ਮੈਂ ਵਿਆਹ ਹੀ ਨ ਕਰਾਂ ਜਾ ਵਿਆਹ ਹੋਣ ਤੋਂ ਪਹਿਲਾਂ ਹੀ ਮਰਜਾਵਾਂ ਤਾਂ ਇਸ ਹਸਾਨ ਤੋਂ ਕੁਛ ਬਚ ਸਕਦੀ ਹਾਂ, ਇਸ ਵੇਲੇ ਮੈਂ ਬਹੁਤ ਕੁਛ ਉਸਨੂੰ ਸਮਝਾਇਆ ਹੈ ਤਾਂ ਓਹ ਬੋਲੀ ਕਿ ਜੇ ਮੇਰਾ ਵਿਆਹ ਹੋਣ ਤੋਂ ਪਹਿਲਾਂ ਕਮਲਨੀ ਦਾ ਵਿਆਹ ਇੰਦ੍ਰਜੀਤ ਸਿੰਘ ਨਾਲ ਹੋਜਾਵੇਗਾ ਤਦ ਮੈਂ ਸੁਖ ਨਾਲ ਜੀਵਨ ਬਤੀਤ ਕਰ ਸਕਾਂਗੀ ਤੇ ਉਸਦੇ ਹਸਾਨ ਤੋਂ ਭੀ ਹਲਕੀ ਹੋ ਜਾਵਾਂਗੀ ਤਦ ਮੈਂ ਸੁਖ ਨਾਲ ਜੀਵਨ ਬਤੀਤ ਕਰ ਸਕਾਂਗੀ ਤੇ ਉਸਦ ਹਸਾਨ ਤੋਂ ਭੀ ਹਲਕੀ ਹੋ ਜਾਵਾਂਗੀ ਕਿਉਂਕਿ ਅਜੇਹਾ ਹੋਣ ਨਾਲ ਕਮਲਨੀ ਪਟਰਾਣੀ ਬਣੇਗੀ ਤੇ ਉਸ ਦਾ ਪੁਤ੍ਰ ਗੱਦੀਦਾ ਅਧਿਕਾਰੀ ਸਮਝਿਆ ਜਾਵੇਗਾ ਮੈਂ ਛੋਟੀ ਰਾਣੀ ਤੇ ਕਮਲਨੀ ਦੀ ਦਾਸੀ ਹੋਕੇ ਰਹਾਂਗੀ ਤਦ ਮੇਰੇ ਦਿਲ ਨੂੰ ਧੀਰਜ ਹੋਵੇਗੀ ਅਰ ਮੈਂ ਸਮਝਾਂਗੀ ਕਿ ਕਮਲਨੀ ਦੇ ਹਸਾਨ ਦਾ ਭਾਰ ਮੇਰੇ ਸਿਰੋਂ ਲਥਾ ਹੈ।

ਚੰਦ੍ਰਕਾਂਤਾ-ਸ਼ਾਬਾਸ਼ ! ਸ਼ਾਬਾਸ਼ !!

ਬੀਰੇਂਦ੍ਰ—ਕਿਸ਼ੋਰੀ ਨੇ ਬੜੇ ਹੌਸਲੇ ਦੀ ਗੱਲ ਸੋਚੀ ਹੈ।

ਚਪਲਾ—ਬੇਸ਼ਕ! ਇਹ ਕੋਈ ਸਾਧਾਰਨ ਗੱਲ ਨਹੀਂ ਹੈ ਬੜੇ ਜਿਗਰੇ ਵਾਲੀ ਤੀਵੀਂ ਦਾ ਕੰਮ ਹੈ ਇਸਤੋਂ ਵਧਕੇ ਕਿਸ਼ੋਰੀ ਹੋਰ ਕਰ ਹੀ ਕੀ ਸਕਦੀ ਸੀ।

ਗੋਪਾਲ—ਜਦ ਮੈਂ ਕਮਲਾ ਪਾਸੋ ਇਹ ਗੱਲ ਸੁਣੀ ਤਾਂ ਦੰਗ ਹੋ ਗਿਆ ਅਰ ਮਨ ਵਿਚ ਕਿਸ਼ੋਰੀ ਦੀ ਉਪਮਾ ਕਰਨ ਲਗ ਪਿਆ, ਸੋ ਮੈ ਕਮਲਾ ਨੂੰ ਇਹ ਕਹਿਕੇ ਭੇਜ ਦਿਤਾ ਕਿ ਹਛਾ ਏਸੇ ਤਰਾਂ ਹੋਵੇਗਾ। ਪਰ ਆਪ ਚਿੰਤ ਵਿਚ ਪੈਗਿਆ ਕਿ ਇਹ ਕੰਮ

ਕਿਸਤਰਾਂ ਕਿਸ਼ੋਰੀ ਦੀ ਇਛਾ ਅਨੁਸਾਰ ਪੂਰਾ ਹੋਵੇਗਾ ਕਿਉਂਕਿ ਗੱਲ ਬੜੀ ਹੀ ਔਖੀ ਸਗੋਂ ਅਸੰਭਵ ਸੀ ਕਿ ਇੰਦ੍ਰਜੀਤ ਸਿੰਘ ਤੇ ਕਮਲਨੀ ਇਸ ਗੱਲ ਨੂੰ ਮੰਨ ਲੈਣ, ਇਸਦੇ ਬਿਨਾਂ ਇਹ ਭੀ ਆਸ਼ਾ ਨਹੀਂ ਹੋ ਸਕਦੀ ਸੀ ਕਿ ਮਹਾਰਾਜ ਇਸ ਗੱਲ ਨੂੰ ਪ੍ਰਵਾਣ ਕਰਨ।

ਭੈਰੋਂ ਬੇਸ਼ਕ ਇਹ ਔਖਾ ਕੰਮ ਸੀ ਇੰਦ੍ਰਜੀਤ ਸਿੰਘ ਜੀ ਇਸ ਗੱਲ ਨੂੰ ਕਦੀ ਨਹੀਂ ਮੰਨਦੇ।

ਗੋਪਾਲ–ਕਈ ਦਿਨ ਸੋਚ ਵਿਚਾਰ ਕਰਨ ਦੇ ਪਿਛੋਂ ਮੈਂ ਭੈਰੋਂ ਸਿੰਘ ਨਾਲ ਸਲਾਹ ਕਰਕੇ ਕਿਸੇ ਨ ਕਿਸੇਤਰਾਂ ਕਮਲਨੀ ਤੇ ਲਾਡਲੀ ਨੂੰ ਇੰਦ੍ਰਾਣੀ ਤੇ ਆਨੰਦੀ ਬਨਾਕੇ ਓਨਾਂ ਦੋਹਾਂ ਦਾ ਵਿਆਹ ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ ਨਾਲ ਕਰ ਦਿਤਾ। ਓਨਾਂ ਦਿਨਾਂ ਵਿਚ ਕਮਲਨੀ ਦੇ ਪਿਤਾ ਬਲਭੱਦ੍ਰ ਸਿੰਘ ਜੋਭੂਤਨਾਥ ਦੀ ਸਹਾਇਤਾ ਨਾਲ ਛੁਟਕੇ ਏਥੇ (ਬਗੁਲੇ ਵਾਲੇ ਤਲਿਸਮੀਮਕਾਨ ਵਿਚ ਆ ਗਏ ਹੋਏ ਸਨ ਸੋ ਮੈਂ ਤਲਿਸਮ ਦੇ ਅੰਦਰ ੨ ਹੀ ਏਥੇ ਆਇਆ ਅਰ ਬਲਭੱਦ੍ਰ ਸਿੰਘ ਜੀ ਨੂੰ ਸਮਝਾ ਬੁਝਾਕੇ ਕੰਨਿਆਂ ਦਾਨ ਕਰਨ ਲਈ ਲੈ ਗਿਆ *ਉਸ ਦਿਨ ਭੂਤ ਨਾਥ ਬੜਾਹੈਰਾਨ ਹੋਯਾ। ਮੈਂ ਕ੍ਰਿਸ਼ਨਾ ਜਿੰਨ ਦੀ ਸੂਰਤ ਵਿਚ ਸੀ ਤੇ ਭੈਰੋਂ ਸਿੰਘ ਮੇਰੇ ਨਾਲ ਸੀ, ਪਹਿਲੇ ਦਿਨਜਦਅਸੀਂ ਇਸ ਮਕਾਨ ਵਿਚ ਆਏ ਸੀਤੋਂ ਭੂਤਨਾਥ ਦੇ ਬਲਭੱਦ੍ਰ ਸਿੰਘ ਦੋਹਾਂ ਦੇ ਨਾਉਂ ਦੀ ਇਕ ੨ ਚਿਠੀ ਰਖ ਗਏ ਸੀ ਬਲਭੱਦ੍ਰ ਸਿੰਘ ਜੀਦੀ ਤਸਲੀ ਵਾਸਤੇ ਓਨਾਂ ਦੀ ਚਿਠੀ ਵਿਚ ਮੈਂ ਇਕ ਮੁੰਦਰੀ ਰਖ ਦਿਤੀ ਸੀ ਜੋ ਓਨਾਂ ਨੇ ਵਿਆਹ ਦੇ ਪਹਿਲੇ ਸਗਨ ਨਾਲ ਦਿਤੀ ਸੀ ਇਸਦੇ ਪਿਛੋਂ ਦੂਸਰੇ ਦਿਨ

---

*ਦਖੋ ਸੰਤਤਿ ਭਾਗ ੧੯ ਕਾਂਡ ੮।

ਪਹੁੰਚੇ ਅਰ ਭੂਤ ਨਾਥ ਨੂੰ ਆਪਣਾ ਪੂਰਾ ਪਤਾ ਦੇਕੇ ਬਲਭੱਦ੍ਰ ਸਿੰਘ ਜੀ ਨੂੰ ਲੇ ਗਏ। ਉਨਾਂ ਨੂੰ ਲੇ ਜਾਣ ਦਾ ਕਰਨ ਭੂਤ ਨਾਥ ਨੂੰ ਦੱਸ ਦਿਤਾ ਪਰ ਚੰਗੀ ਤਰਾਂ ਸਮਝਾ ਦਿਤਾ ਕਿ ਖਬਰਦਾਰ ਇਹ ਗੱਲ ਬਾਹਰ ਨਾ ਨਿਕਲੇ।

ਪਹਿਲਾਂ ਮੈਨੂੰ ਇਸ ਗੱਲ ਦੀ ਚਿੰਤਾ ਸੀ ਕਿ ਬਲਭਦ੍ਰ ਸਿੰਘ ਜੀ ਇਸ ਗੱਲ ਨੂੰ ਨਹੀਂ ਮੰਨਣਗੇ ਪਰ ਨਹੀਂ ਓਨਾਂ ਨੇ ਇਹ ਗੱਲ ਬੜੀ ਪ੍ਰਸੰਨਤਾ ਨਾਲ ਮੰਨ ਲਈ, ਤੇ ਆਪਣੀਆਂ ਧੀਆਂ ਨੂੰ ਮਿਲਕੇ ਬੜੇ ਪ੍ਰਸੰਨ ਹੋਏ ਤੇ ਸਾਡੇ ਤੇ ਜੋ ਕੁਛ ਵਿਪਤਾਂ ਪਈਆਂ ਓਨਾਂ ਨੂੰ ਸੁਣਾਕੇ ਸ਼ੋਕ ਕਰਦੇ ਰਹੇ, ਫੇਰ ਆਪਣੀ ਬੀਤੀ ਸੁਣਾਕੇ ਪ੍ਰਸੰਨਤਾ ਨਾਲ ਸਾਡੇ ਸਾਥੀ ਬਣੇ ਅਰਥਾਤ ਖੁਸ਼ੀ ੨ ਓਨਾਂ ਨੇ ਕਮਲਨੀ ਤੇ ਲਾਡਲੀ ਦਾ ਕੰਨਯਾਂ ਦਾਨ ਕੀਤਾ ਇਸ ਕੰਮ ਵਿਚ ਭੈਰੋਂ ਸਿੰਘ ਨੂੰ ਭੀ ਬੜੀ ਮੇਹਨਤ ਕਰਨੀ ਪਈ ਸਗੋਂ ਦੇਵੋਂ ਕੁਮਾਰ ਇਸ ਨਾਲ ਗੁਸੇ ਹੋਗਏ ਕਿਉਂਕਿ ਇਸਦੇ ਮੂੰਹੋਂ ਅਸਲ ਗੱਲ ਦਾ ਪਤਾ ਇਨਾਂ ਨੂੰ ਨਹੀਂ ਲਗਦਾ ਸੀ, ਸੋ ਵਿਆਹ ਹੋ ਜਾਣਦੇ ਪਿਛੋਂ ਇਸ ਗੱਲ ਦਾ ਪ੍ਰਬੰਧ ਕੀਤਾ ਗਿਆ ਕਿ ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ ਇਸ ਅਨੋਖੇ ਵਿਆਹ ਨੂੰ ਭੁਲ ਜਾਣ ਤੇ ਇੰਦ੍ਰਾਣੀ ਤੇ ਆਨੰਦੀ ਦੇ ਮਿਲਣ ਦੀ ਆਸ਼ਾ ਹੀ ਇਨਾਂ ਨੂੰ ਨਾ ਰਹੇ। ਇਸਦੇ ਪਿਛੋਂ ਰਾਜਾ ਗੋਪਾਲ ਸਿੰਘ ਨੇ ਹੋਰ ਹਾਲ ਦਸਿਆ ਜੋ ੧੮ ਵੇਂ ਭਾਗ ਵਿਚ ਅਸੀ ਲਿਖ ਚੁਕੇ ਹਾਂ ਸਭ ਹਾਲ ਸੁਣਕੇ ਚੰਦ੍ਰਕਾਂਤਾ ਨੇ ਕਿਹਾ:-ਹਛਾ ਜੋ ਹੋਇਆ ਸੋ ਹੋਯਾ ਸਾਡੇ ਵਾਸਤੇ ਜੇਹੀਆਂ ਕਿਸ਼ੋਰੀ ਕਾਮਨੀ ਤੇਹੀਆਂ ਕਮਲਨੀ ਤੇ ਲਾਡਲੀ ਹਨ,ਪਰ ਇਸ ਵਿਚ ਕਿਸ਼ੋਰੀ ਦਾ ਨਾਨਾ ਤਾਂ ਬੁਰਾ ਨਹੀਂ ਮੰਨੇਗਾ ?

ਬੀਰੇਂਦ੍ਰ—ਪਿਤਾ ਜੀ ਭੀ ਏਹੋ ਕਹਿੰਦੇ ਸਨ, ਇਸ ਵਿਚ ਕੋਈ ਸੰਦੇਹ ਨਹੀਂ ਕਿ ਕਿਸ਼ੋਰੀ ਨੇ ਬੜੀ ਹਿੰਮਤ ਦਾ ਕੰਮ ਕੀਤਾ ਹੈ।

ਗੋਪਾਲ—ਨਾਲ ਹੀ ਇਹ ਭੀ ਸਮਝ ਲਵੋ ਕਿ ਕਮਲਨੀ ਨੇ ਇਹ ਗੱਲ ਸੁਖਾਲੀ ਨਹੀਂ ਮੰਨ ਲਈ ਇਸਦੇ ਵਾਸਤੇ ਭੀ ਸਾਨੂੰ ਬੜਾ ਯਤਨ ਕਰਨਾ ਪਿਆ, ਸਚੀ ਗੱਲ ਤਾਂ ਇਹ ਹੈ ਕਿ ਕਮਲਨੀ ਭੀ ਕਿਸ਼ੋਰੀ ਨੂੰ ਭੈਣਾ ਤੋਂ ਵਧ ਪਿਆਰ ਕਰਦੀ ਹੈ॥

ਚੰਦ੍ਰਕਾਂਤਾ—ਪਰ ਮੈਨੂੰ ਇਸ ਗੱਲ ਦਾ ਰੰਜ ਜ਼ਰੂਰ ਹੈ ਕਿ ਇਨਾਂ ਦੋਹਾਂ ਦੇ ਵਿਆਹ ਵਿਚ ਕੋਈ ਧੂੰਮ ਧਾਮ ਨਹੀਂ ਕੀਤੀ ਗਈ।

## ਤੀਸਰਾ ਕਾਂਡ !

ਹੁਣ ਅਸੀ ਕੌਰ ਇੰਦ੍ਰਜੀਤ ਸਿੰਘ ਵਲ ਚਲਦੇ ਹਾਂ ਅਰ ਵੇਖਦੇ ਹਾਂ ਕਿ ਓਧਰ ਕੀ ਹੋ ਰਿਹਾ ਹੈ॥

ਕਿਸ਼ੋਰੀ ਤੇ ਕਮਲਨੀ ਦੀ ਗੱਲ ਬਾਤ ਸੁਣਕੇ ਇੰਦ੍ਰ ਜੀਤ ਸਿੰਘ ਪਾਸੋਂ ਨਾ ਰਿਹਾ ਗਿਆ ਅਰ ਓਨਾਂ ਨੇ ਵਿਆਕੁਲ ਹੋਕੇ ਦੋਹਾਂ ਵਲ ਦੇਖਕੇ ਕਿਹਾ:—ਕੀ ਤੁਸਾਂ ਦੋਹਾਂ ਨੇ ਮੈਨੂੰ ਦੁਖੀ ਕਰਨ ਦਾ ਬੀੜਾ ਚੁਕਿਆ ਹੋਇਆ ਹੈ ? ਕਿਉਂ ਮੇਰੇ ਮਨ ਨੂੰ ਹੌਲ ਪਾ ਰਹੀਆਂ ਹੋ ਸੱਚ ਸੱਚ ਦਸੋ ਜੋ ਕੀ ਗੱਲ ਹੈ ?

ਕਿਸ਼ੋਰੀ—( ਮੁਸਕਰਾਉਂਦੀ ਹੋਈ ) ਭਾਵੇਂ ਮੈਨੂੰ ਆਪ ਪਾਸੋਂ ਸ਼ਰਮ ਕਰਨੀ ਚਾਹੀਦੀ ਹੈ ਪਰ ਕਮਲਾ ਤੇ ਭੈਣ ਕਮਲਨੀ ਨੇ ਮੈਨੂੰ ਢੀਠ ਕਰ ਦਿਤਾ ਹੈ ਉਪਰੋਂ ਅਜ ਦੀ ਮਸਖਰੀ ਨੇ ਹਸਾ ਹਸਾ ਕੇ ਮੈਨੂੰ ਬਿਹਾਲ ਕਰ ਦਿਤਾ ਹੈ। ਆਪ ਗੁਸੇ ਕਿਉਂ ਹੁੰਦੇ ਹੋ ਸਮਝ ਲਵੋ ਕਿ ਮੇਰਾ ਵਿਆਹ ਆਪ ਦੇ ਨਾਲ ਨਹੀਂ ਹੋਇਆ

ਕਮਲਨੀ ਦਾ ਹੋਯਾ ਹੈ।

ਕੁਮਾਰ—ਇਹ ਕਿਸਤਰਾਂ ਹੋ ਸਕਦਾ ਹੈ ਤੇ ਮੈਂ ਅਜੇਹੀ ਅਨਹੋਣੀ ਗੱਲ ਕਿਸਤਰਾਂ ਮੰਨ ਲਵਾਂ ?

ਕਮਲਨੀ—ਹੁਣ ਆਪਦੀ ਦਸ਼ਾ ਤਰਸ ਯੋਗ ਹੋ ਰਹੀ ਹੈ ਕੀ ਕਰਾਂ ਮੈਂ ਤਾਂ ਆਪ ਨੂੰ ਅਜੇ ਹੋਰ ਖਪਾਉਂਦੀ ਪਰ ਹੁਣ ਮੈਨੂੰ ਤਰਸ ਆਉਂਦਾ ਹੈ ਇਸ ਲਈ ਛੱਡ ਦੇਂਦੀ ਹਾਂ ਇਸ ਵਿਚ ਕੋਈ ਸੰਦੇਹ ਨਹੀਂ ਕਿ ਮੈਂ ਆਪ ਨਾਲ ਮਖੌਲ ਕੀਤਾ ਹੈ ਪਰ ਇਸਦੇ ਵਾਸਤੇ ਮੈਂ ਆਪ ਪਾਸੋਂ ਆਗਜ਼ਾ ਲੈ ਚੁਕੀ ਹੋਈ ਹਾਂ ( ਆਪਣੀ ਉਂਗਲ ਵਿਚੋਂ ਮੁੰਦਰੀ ਲਾਹਕੇ ਅਰ ਵਿਖਾਕੇ ) ਆਪ ਇਸ ਮੁੰਦਰੀ ਨੂੰ ਪਛਾਣਦੇ ਹੋ ?

ਕੁਮਾਰ—ਹਾਂ ਹਾਂ ਮੈਂ ਇਸ ਮੁੰਦਰੀ ਨੂੰ ਚੰਗੀਤਰਾਂ ਪਛਾਣਦਾ ਹਾਂ, ਤਲਿਸਮ ਦੇ ਅੰਦਰ ਮੈਂ ਇਹ ਮੁੰਦ੍ਰੀ ਇੰਦ੍ਰਾਨੀ ਨੂੰ ਦਿਤੀ ਸੀ ਪਰ ਸ਼ੋਕ !

ਕਮਲਨੀ ਸ਼ੋਕ ਨਾ ਕਰੋ, ਆਪਦੀ ਇੰਦ੍ਰਾਨੀ ਮੋਈ ਨਹੀਂ ਸਗੋਂ ਜੀਊਂਦੀ ਜਾਗਦੀ ਆਪ ਦੇ ਸਾਹਮਣੇ ਖੜੀ ਹੈ। ਕਮਲਨੀ ਦੀ ਇਸ ਗੱਲ ਨੇ ਕੁਮਾਰ ਦਾ ਮਨ ਦੁਖ ਤੇ ਚਿੰਤਾ ਵਲੋਂ ਧੋਕੇ ਸਾਫ ਕਰ ਦਿਤਾ ਅਰ ਉਨਾਂ ਨੇ ਖੁਸ਼ੀ ਖੁਸ਼ੀ ਕਮਲਨੀ ਤੇ ਕਿਸ਼ੋਰੀ ਦਾ ਹੱਥ ਫੜਕੇ ਕਿਹਾ ਕੀ ਇਹ ਸੱਚ ਹੈ ?

ਕਿਸ਼ੋਰੀ—ਜੀ ਹਾਂ ਸਭ ਸੱਚ ਹੈ।

ਕੁਮਾਰ—ਤਾਂ ਜਿਨਾਂ ਨੂੰ ਮੈਂ ਮੋਈ ਹੋਈ ਵੇਖਿਆ ਸੀ ਓਹ ਕੌਣ ਸਨ ?

ਕਿਸ਼ੋਰੀ—ਓਹ ਵਾਸਤਵ ਵਿਚ ਮਾਧਵੀ ਤੇ ਮਾਯਾਰਾਣੀ ਸਨ ਜੋ ਤਲਿਸਮ ਦੇ ਅੰਦਰ ਹੀ ਆਪਣੀਆਂ ਕਰਤੂਤਾਂ ਦਾ ਫਲ

ਭੋਗ ਕੇ ਮਰ ਗਈਆਂ ਸਨ, ਆਪਦੇ ਮਨੋਂ ਇਸ ਵਿਆਹ ਦਾ ਧਿਆਨ ਮਾਤ੍ਰ ਭੁਲਾ ਦੇਣ ਲਈ ਓਨਾਂ ਦੀਆਂ ਲੋਥਾਂ ਨੂੰ ਇੰਦ੍ਰਾਨੀ ਤੇ ਆਨੰਦੀ ਬਣਾਕੇ ਵਿਖਾ ਦਿਤਾ ਗਿਆ ਸੀ। ਪਰ ਵਾਸਤਵ ਵਿਚ ਇੰਦ੍ਰਾਨੀ ਏਹੋ ਹੈ ਅਰ ਆਨੰਦੀ ਲਾਡਲੀ ਸੀ ਜੋ ਆਨੰਦ ਸਿੰਘ ਨਾਲ ਵਿਆਹੀ ਗਈ ਸੀ, ਇਸ ਵੇਲੇ ਓਧਰ ਭੀ ਏਹੋ ਰੰਗ ਮਚਿਆ ਹੋਯਾ ਹੈ ॥

ਕੁਮਾਰ-ਤੇਰੀਆਂ ਗੱਲਾਂ ਨੇ ਮੈਨੂੰ ਪ੍ਰਸੰਨ ਕਰ ਦਿਤਾ ਹੈ ਬਹੁਤੀ ਪ੍ਰਸੰਨਤਾ ਇਸ ਗੱਲ ਦੀ ਹੈ ਕਿ ਤੂੰ ਬੜੇ ਖੁਲੇ ਦਿਲ ਇਹ ਗੱਲਾਂ ਕਰ ਰਹੀ ਹੈਂ ਤੇਰੀ ਤੇ ਕਮਲਨੀ ਦੀ ਸਚੀ ਪ੍ਰੀਤ ਮਲੂੰਮ ਹੁੰਦੀ ਹੈ, ਪ੍ਰਮਾਤਮਾਂ ਕਰੇ ਤੁਹਾਡਾ ਪ੍ਰੇਮ ਇਸੇਤਰਾਂ ਬਣਿਆਂ ਰਹੇ, ( ਕਮਲਨੀ ਨੂੰ ) ਪਰ ਤੂੰ ਮੈਨੂੰ ਬਹੁਤ ਧੋਖਾ ਦਿਤਾ ਹੈ ਅਜੇਹਾ ਹਾਸਾ ਕਦੇ ਕਿਸੇ ਨੇ ਨਹੀਂ ਸੁਣਿਆਂ ਹੋਵੇਗਾ, ਪਰ ਤੂੰ ਅਜੇਹਾ ਕੀਤਾ ਕਿਉਂ ?

ਕਮਲਨੀ-ਕੀ ਹੁਣ ਖਲੋਤਿਆਂ ਹੀ ਗਲਾਂ ਕਰੋਗੇ ਕਿ ਬੈਠਣ ਦੀ ਭੀ ਆਗਯਾ ਮਿਲੇਗੀ ?

ਕੁਮਾਰ-ਕਿਉਂ ਨਹੀਂ ? ਹੁਣ ਬੈਠਕੇ ਖੁਸ਼ੀ ਕਰਨ ਦੇ ਬਿਨਾਂ ਹੋਰ ਸਾਨੂੰ ਕੰਮ ਹੀ ਕੀ ਹੈ ?

ਇਹ ਕਹਿਕ ਕੌਰ ਇੰਦ੍ਰ ਜੀਤ ਸਿੰਘ ਗੱਦੀ ਤੇ ਬੈਠ ਗਏ ਅਰ ਹਥ ਫੜਕੇ ਕਿਸ਼ੋਰੀ ਤੇ ਕਮਲਨੀ ਨੂੰ ਆਪਣੇ ਦੋਹੀਂ ਪਾਸੀਂ ਬੈਠਾ ਲਿਆ, ਕਮਲਾਂ ਭੀ ਸਾਹਮਣੇ ਬੈਠਣ ਹੀ ਲਗੀ ਸੀ, ਕਿ ਬਾਹਰੋਂ ਤੌੜੀ ਵਜਣ ਦੀ ਆਵਾਜ਼ ਆਈ ਜਿਸ ਨੂੰ ਸੁਣਦਿਆਂ ਹੀ ਕਮਲਾਂ ਬਾਹਰ ਗਈ ਤੇ ਮੁੜ ਆਕੇ ਬੋਲੀ:-ਪੈਹਿਰੇ ਵਾਲੀ ਦਾਸੀ ਕੈਹਿੰਦੀ ਹੈ ਕਿ ਭੈਰੋਂ ਸਿੰਘ ਜੀ ਬਾਹਰ ਖਲੋਤੇ ਹਨ।

ਕੁਮਾਰ—( ਹੱਸਕੇ ) ਹਾਂ ਹਾਂ ਇਸਨੂੰ ਛੇਤੀ ਲਿਆਓ, ਇਸਨੇ ਮੇਰੇ ਨਾਲ ਬੜਾ ਧੋਖਾ ਕੀਤਾ ਹੈ।

ਇਹ ਸੁਣਕੇ ਕਮਲਾਂ ਚਲੀ ਗਈ, ਕਮਲਨੀ ਤੇ ਕਿਸ਼ੋਰੀ ਕੁਮਾਰ ਪਾਸੋਂ ਪਰੇ ਹਟਕੇ ਬੈਠ ਗਈਆਂ ਏਤਨੇ ਨੂੰ ਭੈਰੋਂ ਸਿੰਘ ਭੀ ਆ ਪਹੁੰਚਾ।

ਭੈਰੋਂ—( ਕੁਮਾਰ ਨੂੰ ) ਵਧਾਈ ਹੋਵੇ!

ਕੁਮਾਰ—ਆਓ, ਆਓ, ਤੁਸਾਂ ਮੈਨੂੰ ਬਹੁਤ ਖਪਾਯਾ ਹੋਯਾ ਹੈ ਕਦੀ ਸਮਾ ਲਗਾ ਤਾਂ ਕਸਰ ਕੱਢ ਲਵਾਂਗਾ।

ਭੈਰੋਂ—ਹੱਸਕੇ ਅਰ ਕਸ਼ੋਰੀ ਵਲ ਸੈਨਤ ਕਰਕੇ ਜੋ ਕੁਛ ਕੀਤਾ ਹੈ ਏਨਾਂ ਨੇ ਕੀਤਾ ਹੈ ਮੇਰਾ ਕੋਈ ਦੋਸ਼ ਨਹੀਂ।

ਕੁਮਾਰ—ਹਛਾ ਜੋ ਹੋਇਆ ਸੋ ਹੋਇਆ ਹੁਣ ਮੈਨੂੰ ਇਹ ਦਸੋ ਕਿ ਤਲਿਸਮ ਦੇ ਅੰਦਰ ਏਹੋ ਜੇਹੀ ਫਿਕੀ ਗੱਲ ਕਰਨ ਦੀ ਕੀ ਲੋੜ ਸੀ ਤੇ ਇਸ ਵਿਆਹ ਵਿਚ ਮੋਹਰੀ ਕੌਣ ਸੀ?

ਭੈਰੋਂ—( ਕਿਸ਼ੋਰੀ ਵਲ ਸੈਨਤ ਕਰਕੇ ) ਜੋ ਕੁਛ ਕੀਤਾ ਹੈ ਇਨਾਂ ਨੇ ਕੀਤਾ ਹੈ ਏਹੋ ਇਸ ਕੰਮ ਵਿਚ ਮੋਹਰੀ ਸੀ, ਅਤੇ ਰਾਜਾ ਗੋਪਾਲ ਸਿੰਘ ਇਸਦੀ ਸਹਾਇਤਾ ਕਰ ਰਹੇ ਸਨ ਓਨਾਂ ਦੀ ਆਗਯਾ ਅਨੁਸਾਰ ਮੈਨੂੰ ਭੀ ਲਾਚਾਰ ਹੋਕੇ ਇਨਾਂ ਦਾ ਸਾਥ ਦੇਣਾ ਪਿਆ, ਇਸਦਾ ਪੂਰਾ ਹਾਲ ਆਪ ਕਮਲਾ ਤੋਂ ਪੁਛੋ ਓਹੋ ਠੀਕ ੨ ਦਸੇਗੀ।

ਕੁਮਾਰ—( ਕਮਲਾ ਨੂੰ ) ਹਛਾ ਤੂੰ ਹੀ ਸਾਰੀ ਗੱਲ ਸੁਣਾ।

ਕਮਲਾ—( ਕਿਸ਼ੋਰੀ ਨੂੰ ) ਕਿਓ ਭੈਣ ਹੁਣ ਸਭ ਕੁਛ ਦਸ ਦੇਵਾਂ?

ਕਸ਼ੋਰੀ—ਹੁਣ ਲੁਕਾਉਣ ਦੀ ਕੀ ਲੋੜ ਹੈ!

ਕਮਲਾ—ਕਿਸ਼ੋਰੀ ਭੈਣ ਨੇ ਮੈਨੂੰ ਕਈ ਵਾਰੀ ਕਿਹਾ ਕਿ

ਤੂੰ ਇਸ ਗੱਲ ਦਾ ਪ੍ਰਬੰਧ ਕਰ, ਕਿ ਮੇਰਾ ਵਿਆਹ ਤੋਂ ਪਹਿਲਾਂ ਕਮਲਨੀ ਦਾ ਵਿਆਹ ਕੁਮਾਰ ਨਾਲ ਹੋ ਜਾਵੇ। ਪਰ ਮੈਥੋਂ ਇਸਦਾ ਕੁਛ ਪ੍ਰਬੰਧ ਨਾ ਹੋ ਸਕਿਆ ਅਰ ਕਮਲਨੀ ਭੀ ਇਸ ਗੱਲ ਨੂੰ ਮੰਨਦੀ ਨਜ਼ਰ ਨਾ ਆਈ, ਸੋ ਮੈਂ ਚੁਪ ਹੋ ਗਈ, ਮੈਨੂੰ ਚੁਪ ਵੇਖਕੇ ਕਿਸ਼ੋਰੀ ਨੇ ਕਿਹਾ:—ਦੇਖ ਕਮਲਾ ਤੂੰ ਮੇਰੀ ਗੱਲ ਵੱਲ ਕੁਛ ਧਿਆਨ ਨਹੀਂ ਦੇਂਦੀ ਪਰ ਤੂੰ ਚੰਗੀ ਤਰਾਂ ਯਾਦ ਰੱਖ ਕਿ ਜੇ ਮੇਰੀ ਮਨਸ਼ਾ ਪੂਰੀ ਨਾ ਹੋਈ ਤਾਂ ਕਦੀ ਵਿਆਹ ਨਹੀਂ ਕਰਾਂਗੀ, ਸਗੋਂ ਮੈਂ ਵਿਆਹ ਹੋਣ ਤੋਂ ਪਹਿਲਾਂ ਹੀ ਫਾਹਾ ਲੈਕੇ ਮਰ ਜਾਵਾਂਗੀ, ਕਮਲਨੀ ਨੇ ਜੋ ਹਸਾਂਨ ਮੇਰੇ ਤੇ ਕੀਤੇ ਹਨ ਉਨਾਂ ਦਾ ਬਦਲਾ ਮੈਂ ਕਿਸੇਤਰਾਂ ਨਹੀਂ ਦੇ ਸਕਦੀ,ਜੇਕੁਝ ਦੇਸਕਦੀਹਾਂ ਤਾਂ ਕੇਵਲ ਇਸਤਰਾਂ ਕਿ ਕਮਲਨੀ ਨੂੰ ਪਟਰਾਣੀ ਬਨਾਵਾਂ ਤੇ ਆਪ ਓਸਦੀ ਦਾਸੀ ਹੋਕੇ ਰਹਾਂ, ਪਰ ਸ਼ੋਕ ਤੂੰ ਮੇਰੀਆਂ ਗੱਲਾਂ ਵੱਲ ਧਿਆਨ ਨਹੀਂ ਕਰਦੀ ਜਿਸਦਾ ਫਲ ਇਹ ਹੋਵੇਗਾ ਕਿ ਇਕ ਦਿਨ ਤੂੰ ਪਛਤਾਵੇਂਗੀ ਤੇ ਰੋਵੇਂਗੀ।

ਕਿਸ਼ੋਰੀ ਦੀ ਇਹ ਗੱਲ ਮੇਰੇ ਮਨ ਵਿਚ ਖੁਭ ਗਈ ਅਰ ਮੈਂ ਸੋਚਿਆ ਕਿ ਜੋ ਕੁਛ ਇਹ ਕੈਹਿੰਦੀ ਹੈ ਠੀਕ ਹੈ ਇਸੇਤਰਾਂ ਹੋਣਾ ਚਾਹੀਦਾ ਹੈ। ਛੇਕੜ ਮੈਂ ਗੋਪਾਲ ਸਿੰਘ ਨੂੰ ਇਹ ਸਾਰੀ ਗੱਲ ਦਸੀ ਤੇ ਆਪਣੇ ਵਲੋਂ ਭੀ ਆਖਿਆ ਜਿਸਦਾਫਲ ਏਹ ਹੋਯਾ ਕਿਓਹ ਤਨ ਮਨ ਨਾਲ ਇਸ ਕੰਮ ਵਲ ਲਗ ਪਏ।ਜਦਓਹ ਆਪ ਹੀ ਤਿਆਰ ਹੋ ਗਏ ਤਾਂ ਫੇਰ ਕੀ ਸੀ। ਸਭ ਕੰਮ ਚੰਗਾ ੨ ਹੋਣ ਲਗ ਪਿਆ।

ਰਾਜਾ ਗੋਪਾਲ ਸਿੰਘ ਨੇ ਇਹ ਗੱਲ ਕਮਲਨੀ ਨੂੰ ਆਖੀ ਪਰ ਉਸਨੇ ਨਾਂਹ ਕਰ ਦਿਤੀ,ਓਨ੍ਹਾਂ ਨੇ ਇਸਨੂੰ ਬਹੁਤ ਸਮਝਾਇਆ

ਛੇਕੜ-ਓਸਨੇ ਕਿਹਾ ਕਿ ਮੈਂ ਆਪਦੀ ਆਗਯਾ ਅਨੁਸਾਰ ਕੁਮਾਰ ਨਾਲ ਵਿਆਹ ਕਰਨ ਨੂੰ ਤਿਆਰ ਹਾਂ ਪਰ ਇਹ ਨਹੀਂ ਹੋ ਸਕਦਾ ਕਿ ਕਿਸ਼ੋਰੀ ਤੋਂ ਪਹਿਲਾਂ ਵਿਆਹ ਕਰਾਕੇ ਮੈਂ ਉਸਦਾ ਹੱਕ ਖੋਹ ਲਵਾਂ, ਹਾਂ ਕਿਸ਼ੋਰੀ ਦਾ ਵਿਆਹ ਹੋ ਜਾਣਦੇ ਪਿਛੋਂ ਜੋ ਆਪ ਕਹੋਗੇ ਮੈਂ ਮੰਨਣ ਨੂੰ ਤਿਆਰ ਹਾਂ। ਗੋਪਾਲ ਸਿੰਘ ਜੀ ਨੇ ਫੇਰ ਸਮਝਾਯਾ ਕਿ ਜੇ ਤੂੰ ਕਿਸ਼ੋਰੀ ਦੀਮਰਜ਼ੀ ਅਨੁਸਾਰਨਾਕਰੇਂਗੀ ਤਾਂਓਹਆਪਣੀ ਜਾਨ ਦੇ ਦੇਵੇਗੀ ਫੇਰ ਤੂੰ ਆਪ ਹੀ ਸੋਚ ਲੈ ਕਿ ਉਸਦੇ ਮਰ ਜਾਣ ਨਾਲ ਕੁਮਾਰ ਦੀ ਕੀ ਦਸ਼ਾ ਹੋਵੇਗੀ ਅਰ ਤੇਰੀ ਜਿਦ ਦਾ ਕ ਫਲ ਨਿਕਲੇਗਾ।

ਗੋਪਾਲ ਸਿੰਘ ਜੀ ਦੀ ਇਸ ਗੱਲ ਨੇ ਇਨਾਂ ਨੂੰ ਨਿਰੁਤ੍ਰ ਕਰ ਦਿਤਾ ਅਰ ਲਾਚਾਰ ਹੋਕੇ ਇਹ ਵਿਆਹ ਕਰਾਨ ਨੂੰ ਤਿਆਰ ਹੋਗਈ। ਤਦ ਰਾਜਾ ਸਾਹਿਬ ਨੇ ਭੈਰੋ ਸਿੰਘ ਨੂੰ ਆਪਣੇ ਨਾਲ ਮਿਲਾਇਆ ਓਹ ਭੀ ਪ੍ਰਸੰਨ ਹੋਗਿਆ। ਇਸਦੇ ਪਿਛੋਂ ਇਹ ਸੋਚਿਆ ਕਿ ਆਪ ਇਹ ਗੱਲ ਨਹੀਂ ਮੰਨੋਗੇ ਸੋ ਧੋਖਾ ਦੇਕੇ ਜਿੰਨੀ ਛੇਤੀ ਹੋ ਸਕੇ ਤਲਿਸਮ ਦੇ ਅੰਦਰ ਹੀ ਕਮਲਨੀ ਨਾਲ ਆਪਦਾ ਵਿਆਹ ਕਰ ਦੇਣਾ ਚਾਹੀਏ ਕਿਉਂਕਿ ਤਲਿਸਮ ਦੇ ਬਾਹਰ ਹੋਣ ਤੇ ਅਸੀ ਸ੍ਵਾਧੀਨ ਨਹੀਂ ਰਹਾਂਗੇ ਤੇ ਜੇ ਵਡੇ ਮਹਾਰਾਜ ਇਹ ਗਲ ਪ੍ਰਵਾਨ ਨਹੀਂ ਕਰਨਗੇ ਤਾਂ ਫੇਰ ਅਸੀ ਕੁਛ ਨਹੀਂ ਕਰ ਸਕਾਂਗੇ।

ਬਸ ਏਹੋ ਕਾਰਨ ਹੈ ਕਿ ਤਲਿਸਮ ਦੇ ਅੰਦਰ ਆਪਦੇ ਨਾਲ ਚਾਲ ਬਾਜੀਆਂ ਕੀਤੀਆਂ ਗਈਆਂ, ਅਤੇ ਭੈਰੋਂ ਸਿੰਘ ਨੇ ਭੀ ਆਪ ਤੋਂ ਇਹ ਭੇਤ ਲੁਕਾਈ ਰਖਿਆ, ਰਾਜਾ ਗੋਪਾਲ ਸਿੰਘਜੀ ਆਪ ਤਲਿਸਮ ਦੇ ਅੰਦਰ ਆਏ ਤੇ ਬੁਢਾ ਦਰੋਗਾ ਬਣਕੇ ਇਸ

ਕੰਮ ਦਾ ਉੱਦਮ ਕਰਨ ਲਗੇ ।

ਕੁਮਾਰ-( ਹੈਰਾਨੀ ਨਾਲ ) ਕੀ ਰਾਜਾ ਗੋਪਾਲ ਸਿੰਘ ਜੀ ਆਪ ਬੁੱਢੇ ਦਰੋਗਾ ਬਣੇ ਸਨ ?

ਕਮਲਾ-ਜੀ ਹਾਂ ਅਰ ਓਹ ਬੁੱਢੀ ਮੈਂ ਹੀ ਬਣੀ ਸਾਂ ਤੇ ਇੰਦ੍ਰ ਆਦਿਕ ਮੁੰਡੇ ਬਣੇ ਸਨ।

ਕਮਲਨੀ-( ਹੱਸਕੇ ) ਏਹੋ ਬੁਢੀ ਭੈਰੋ ਸਿੰਘ ਦੀ ਵਹੁਟੀ ਸੀ, ਹੁਣ ਇਹ ਗਲ ਭੀ ਸਚ ਕਰ ਵਿਖਾਉਣੀ ਚਾਹੀਦੀ ਹੈ ਇਹ ਬੁਢੀ ਭੈਰੋ ਸਿੰਘ ਦੇ ਗਲ ਮੜ੍ਹ ਦੇਣੀ ਚਾਹੀਦੀ ਹੈ ।

ਕੁਮਾਰ-ਜਰੂਰ( ਕਮਲਾ ਨੂੰ )ਤਦ ਤਾਂ ਮੈਂ ਸਮਝਦਾ ਹਾਂ ਕਿ "ਮਕਰੰਦ" ਆਦਿਕ ਵਲੋਂ ਜੋ ਕੁਛ ਭੈਰੋਂ ਸਿੰਘ ਨੇ ਕਿਹਾ ਸੀ ਸਭ ਝੂਠ ਸੀ।

ਕਮਲਾ-ਜੀ ਹਾਂ ਉਸ ਵਿਚ ਬਾਰਾਂ ਆਨੇ ਝੂਠ ਸੀ।

ਕੁਮਾਰ-ਹਛਾ ਇਸਦੇ ਅਗੇ ਫਿਰ ਕੀ ਹੋਯਾ ?

ਕਮਲਾ ਭੈਰੋਂ ਸਿੰਘ ਜਾਣ ਬੁਝ ਕੇ ਪਾਗਲ ਬਣਿਆਂ ਜਿਸ ਕਰਕੇ ਇਕ ਤਾਂ ਆਪ ਧੋਖੇ ਵਿਚ ਆ ਜਾਓ ਅਰ ਸਮਝੋ ਕਿ ਸਾਡੇ ਵੈਰੀ ਭੀ ਏਥੇ ਰਹਿੰਦੇਹਨ।ਦੂਸਰੇ ਆਪਨੂੰ ਮਿਲਣ ਤੇ ਜੇ ਭੈਰੋਂ ਸਿੰਘ ਪਾਸੋਂ ਕੁਛ ਭੁਲ ਭੀ ਹੋ ਜਾਵੇ ਤਾਂ ਆਪ ਏਹੋ ਸਮਝੋ ਕਿ ਅਜੇ ਤਕ ਇਸਦੇ ਦਿਮਾਗ ਵਿਚੋਂ ਪਾਗਲ ਪੁਣਾ ਦੂਰ ਨਹੀਂ ਹੋਯਾ ਜਿਸ ਵੇਲੇ ਅਸੀ ਤਲਿਸਮ ਵਿਚ ਪੁਚਾਈਆਂ ਗਈਆਂ ਉਸ ਵੇਲੇ ਰਾਜਾ ਗੋਪਾਲ ਸਿੰਘ ਜੀ ਨੇ ਆਪਣੀ ਖਾਸ ਤਲਿਸਮੀ ਪੋਥੀ ਕਮਲਨੀ ਨੂੰ ਦੇ ਦਿਤੀ ਸੀ ਜਿਸ ਕਰਕੇ ਤਲਿਸਮ ਦਾ ਬਹੁਤ ਸਾਰਾ ਹਾਲ ਉਨ੍ਹਾਂ ਨੂੰ ਮਲੂਮ ਹੋਗਿਆ ਅਰ ਉਨਾਂ ਦੀ ਸਹਾਇਤਾ ਨਾਲ ਅਸੀ ਜੋ ਚਾਹੁੰਦੇ ਸਾਂ ਕਰਦੇ ਸਾਂ ਕਿਸੇ ਗੱਲ ਦੀ ਔਖਿਆਈ

ਨਹੀਂ ਹੁੰਦੀ ਸੀ, ਰਸਦ ਆਦਿਕ ਸਭ ਰਾਜਾ ਗੋਪਾਲ ਸਿੰਘ ਜੀ ਭੇਜ ਦੇਂਦੇ ਸਨ ।

ਭੈਰੋਂ ਸਿੰਘ ਜਦ ਪਾਗਲ ਬਣਨ ਦੇ ਪਿਛੋਂ ਆਪ ਨੂੰ ਮਿਲੇ ਤਾਂ ਆਪਣਾ ਏਯਾਰੀ ਦਾ ਬਟੂਆ ਜਾਣਕੇ ਕਮਲਨੀ ਦੇ ਪਾਸ ਛਡ ਗਿਆ ਫੇਰ ਜਦ ਭੈਰੋਂ ਸਿੰਘ ਨੂੰ ਸੱਦਣ ਦੀ ਲੋੜ ਪਈ, ਤਾਂ ਓਸੇ ਦਾ ਬਟੂਆ ਤੇ ਪੀਲੇ ਮਕਰੰਦ ਦੀ ਲੜਾਈ ਦਾ ਤਮਾਸ਼ਾ ਵਿਖਾਕੇ ਓਸਨੂੰ ਆਪਦੇ ਪਾਸੋਂ ਵੱਖ ਕਰ ਲਿਆ। ਕਮਲਨੀ ਪੀਲੇ ਮਕਰੰਦ ਦੀ ਸੂਰਤ ਵਿਚ ਸੀ ਤੇ ਮੈਂ ਓਸਦਾ ਟਾਕਰਾ ਕਰ ਰਹੀ ਸੀ, ਆਪਸ ਦੀ ਲੜਾਈ ਸੀ ਇਸ ਲਈ ਆਪਨੇ ਸਮਝਿਆ ਕਿ ਅਸੀ ਬੜੇ ਬਹਾਦਰ ਤੇ ਲੜਾਕੇ ਸੀ, ਸੋ ਇਸਦੇ ਪਿਛੋਂ ਜਦ ਇੰਦ੍ਰਾਨੀ ਤੇ ਆਨੰਦੀ ਵਾਲੇ ਬਾਗ ਵਿਚ ਆਪ ਭੈਰੋਂ ਸਿੰਘ ਨੂੰ ਮਿਲੇ ਤਾਂ ਇਨਾਂ ਨੇ ਬਹੁਤ ਸਾਰੀਆਂ ਝੂਠੀਆਂ ਗਲਾਂ ਆਪਨੂੰ ਦਸੀਆਂ ਆਪ ਇਨਾਂ ਨਾਲ ਗੁਸੇ ਹੋ ਗਏ ਤਾਂ ਇਹ ਆਪ ਪਾਸੋਂ ਹਟਕੇ ਫੇਰ ਸਾਡੇ ਪਾਸ ਆ ਗਏ * ਆਪ ਦੋਵੇਂ ਭਰਾ ਭੀ ਉਸ ਵੇਲੇ ਵਿਆਹ ਕਰਾਨ ਤੋਂ ਨਾਂਹ ਕਰ ਰਹੇ ਸੀ ਪ੍ਰੰਤੂ ਲਾਚਾਰੀ ਸੀ ਇਸਦੇ ਬਿਨਾਂ ਇੰਦ੍ਰਾਨੀ ਅਤੇ ਆਨੰਦੀ ਨੇ ਆਪ ਨੂੰ ਕਿਸ਼ੋਰੀ ਤੇ ਕਾਮਨੀ ਦੀ ਚਿਠੀ ਵਿਖਾਕੇ ਪ੍ਰਸੰਨ ਕਰ ਦਿਤਾ ਇਥੇ ਆਕੇ ਆਪਨੇ ਸੁਣਿਆਂ ਹੀ ਹੈ ਕਿ ਕਮਲਨੀ ਦੇ ਪਿਤਾ ਬਲਭਦ੍ਰ ਸਿੰਘ ਜੀ ਜਿਨਾਂ ਨੂੰ ਭੂਤ ਨਾਥ ਛੁਡਾਕੇ ਲਿਆਇਆ ਸੀ ਅਚਾਨਕ ਗੁੰਮ ਹੋ ਗਏ ਅਰ ਕਈਆਂ ਦਿਨਾਂ ਪਿਛੋਂ ਮੁੜ ਆਏ ।

ਕੁਮਾਰ—ਹਾਂ ਸੁਣਿਆਂ ਹੈ।

ਕਮਲਾ—ਬਸ ਉਨਾਂ ਨੂੰ ਰਾਜਾ ਗੋਪਾਲ ਸਿੰਘ ਜੀ ਇਥੋਂ

* ਸੰਤਤਿ ਭਾਗ ੧੮ ਕਾਂਡ ੧੧॥

ਲੈ ਗਏ ਸਨ ਅਰ ਬਲਭੱਦ੍ਰ ਸਿੰਘ ਜੀ ਨੇ ਅਪ ਆਪਣੀਆਂ ਦੋਹਾਂ ਧੀਆਂ ਦਾ ਕੰਨਤਜ਼ਾਂ ਦਾਨ ਕੀਤਾ ਸੀ।

ਕੁਮਾਰ-( ਹੱਸਕੇ ) ਠੀਕ ਹੈ ਹੁਣ ਮੈਂ ਸਭ ਗੱਲਾਂ ਸਮਝ ਗਿਆ ਹਾਂ, ਇਹ ਭੀ ਪਤਾ ਲਗ ਗਿਆ ਕਿ ਕੇਵਲ ਮੈਨੂੰ ਧੋਖਾ ਦੇਣ ਪਿਛੇ ਮਾਧਵੀ ਤੇ ਮਾਯਾਰਾਣੀ ਦੀਆਂ ਲੋਥਾਂ ਨੂੰ ਇੰਦ੍ਰਾਣੀ ਤੇ ਆਨੰਦੀ ਬਣਾਕੇ ਵਿਖਾਇਆ ਗਿਆ ਸੀ।

ਭੈਰੋਂ-ਜੀ ਹਾਂ।

ਕੁਮਾਰ-ਪਰ ਨਾਨਕ ਓਥੇ ਕਿਸਤਰਾਂ ਆ ਗਿਆ ?

ਭੈਰੋਂ-ਆਪ ਸੁਣ ਹੀ ਚੁਕੇ ਹੋ ਕਿ ਤਾਰਾ ਸਿੰਘ ਨੇ ਨਾਨਕ ਨੂੰ ਕਿਹਾਕੁ ਖਪਾਇਆ ਸੀ ਸੋ ਓਹ ਸਾਡੇ ਪਾਸੋਂ ਵੈਰ ਕੱਢਣ ਲਈ ਓਧੇ ਗਿਆ ਅਰ ਮਾਯਾਰਾਣੀ ਨਾਲ ਮਿਲ ਗਿਆ ਸੀ। ਕਮਲਨੀ ਜੀ ਨੇ ਓਥੋਂ ਦਾ ਰਸਤਾ ਉਸਨੂੰ ਦਸਿਆ ਹੋਇਆ ਸੀ. ਓਸੇ ਦਾ ਇਹ ਸਿਟਾ ਹੋਯਾ। ਜਦ ਮਾਯਾਰਾਣੀ ਨੂੰ ਰਾਜਾ ਗੋਪਾਲ ਸਿੰਘ ਜੀ ਨੇ ਫੜ ਲਿਆ ਤਾਂ ਓਨਾਂ ਨੇ ਨਾਨਕ ਨੂੰ ਬਹੁਤ ਬੁਰੇ ਭਲਾ ਕਿਹਾ ਏਥੋਂ ਤਕ ਕਿ ਨਾਨਕ ਉਨਾਂ ਦੇ ਪੈਰਾਂ ਤਾ ਡਿਗ ਪਿਆ ਤੇ ਉਸਨੇ ਖਿਮਾ ਮੰਗੀ, ਉਸ ਵੇਲੇ ਰਾਜਾ ਜੀ ਨੇ ਉਸਨੂੰ ਖਿਮਾ ਦੇ ਦਿਤੀ ਤੇ ਓਸਨੂੰ ਆਪਣੇ ਖਾਸ ਰੱਖ ਲਿਆ ਉਨਾਂ ਦੀ ਆਗਯਾ ਅਨੁਸਾਰ ਆਪਨੂੰ ਧੋਖਾ ਦੇਣ ਲਈ ਮਾਯਾ ਰਾਣੀ ਅਤੇ ਮਾਧਵੀ ਦੀ ਲੋਥ ਦੇ ਪਾਸ ਨਜਰਆਯਾ ਸੀ। ਓਹ ਦੋਵੇਂ ਪਹਿਲਾਂਹੀ ਮਾਰੀਆਂ ਗਈਆਂ ਸਨ ਪ੍ਰੰਤੂ ਆਪਨੂੰ ਭੁਲਾਵਾ ਦੇਣ ਲਈ ਓਨਾਂ ਦੀਆਂ ਲੋਥਾਂ ਨੂੰ ਇੰਦ੍ਰਾਣੀ ਤੇ ਅਨੰਦੀ ਬਨਾਇਆ ਗਿਆ ਸੀ। ਇਸਦੇ ਬਿਨਾ ਹੋਰ ਜੋ ਕੁਛ ਹਾਲ ਹੈ ਆਪਨੂੰ ਰਾਜਾ ਗੋਪਾਲ ਸਿੰਘ ਜੀ ਤੋਂ ਮਲੂਮ ਹੋਵੇਗਾ।

ਕੁਮਾਰ—ਠੀਕ ਹੈ ਈਸ਼੍ਵਰ ਦਾ ਧੰਨਜਵਾਦ ਹੈ ਕਿ ਮਾਯਾ ਰਾਣੀ ਮਾਧਵੀ ਦੀ ਲੋਥ ਨੂੰ ਇੰਦ੍ਰਾਣੀ ਤੇ ਅਨੰਦੀ ਦੀ ਸੂਰਤ ਵਿਚ ਵੇਖਕੇ ਜੋ ਕੁਛ ਰੰਜ ਮੈਨੂੰ ਹੋਇਆ ਸੀ ਅਰ ਅਜ ਤਕ ਜੋ ਕੁਛ ਅਸਰ ਮੇਰੇ ਮਨ ਉਤੇ ਸੀ ਓਹ ਸਭ ਜਾਂਦਾ ਰਿਹਾ ਹੈ। (ਕਮਲਨੀ ਨੂੰ) ਹਛਾ ਇਹ ਦਸ ਕਿ ਤੂੰ ਰਾਤ ਵਾਲੀ ਕਾਰਰਵਾਈ ਕਿਸਤਰਾਂ ਕੀਤੀ ? ਮੇਰੀ ਸਮਝ ਵਿਚ ਕੁਛ ਨਹੀਂ ਆਇਆ, ਅਰ ਨਾ ਇਸ ਗੱਲ ਦਾ ਪਤਾ ਲਗਾ ਕਿ ਮੇਰੀ ਸੂਰਤ ਕਿਸਤਰਾਂ ਬਦਲ ਗਈ।

ਕਮਲਨੀ—ਇਸ ਗੱਲ ਦਾ ਉੱਤਰ ਆਪਨੂੰ ਕਮਾਲਾ ਪਾਸੋਂ ਮਿਲੇਗਾ।

ਕਮਲਾ—ਇਹ ਤਾਂ ਇਕ ਸਾਧਾਰਨ ਗੱਲ ਹੈ। ਸਮਝ ਲਵੋ ਕਿ ਜਦ ਆਪ ਸੌਂ ਗਏ ਤਦ ਇਨਾ (ਕਮਲਨੀ) ਨੇ ਆਪਨੂੰ ਬੇਹੋਸ਼ ਕਰਕੇ ਆਪਦੀ ਸੂਰਤ ਬਦਲ ਦਿਤੀ*।

ਕੁਮਾਰ—ਠੀਕ ਹੈ ਪਰ ਅਜੇਹਾ ਕਿਉਂ ਕੀਤਾ ?

ਕਮਲਾ—ਇਹ ਤਾਂ ਮਸਖਰੀ ਵਾਸਤੇ ਅਰ ਦੂਸਰੇ ਕਿਸ਼ੋਰੀ ਦੇ ਇਹ ਕਹਿਣ ਤੇ ਕਿ ਜਿਸਦਾ ਵਿਆਹ ਪਹਿਲੇ ਹੋਯਾ ਹੈ ਓਸੇ ਦੀ ਸੋਹਾਗਰਾਤ ਪਹਿਲੇ ਹੋਣੀ ਚਾਹੀਦੀ ਹੈ।

ਕੁਮਾਰ—(ਹੱਸਕੇ ਅਰ ਕਿਸ਼ੋਰੀ ਵਲ ਦੇਖਕੇ) ਇਹ ਸਭ ਤੁਹਾਡੀ ਬਹਾਦਰੀ ਹੈ, ਹਛਾ ਅਜ ਤੁਹਾਡੀ ਵਾਰੀ ਭੀ ਤਾਂ ਆਵੇਗੀ

---

*ਇਹ ਕੰਮ ਓਧਰ ਲਾਡਲੀ ਨੇ ਕੀਤਾ ਸੀ; ਆਪ ਪਹਿਲੇ ਹੀ ਕਾਮਨੀ ਬਣੀ ਹੋਈ ਸੀ ਪਰ ਜਦ ਆਨੰਦ ਸਿੰਘ ਸੌਂ ਗਿਆ ਤਾਂ ਉਸਨੂੰ ਬੇਹੋਸ਼ ਕਰਕੇ ਸੂਰਤ ਬਦਲ ਦਿਤੀ ਅਰ ਸਵੇਰੇ ਉਸਦੇ ਉਠਣ ਤੋਂ ਪਹਿਲਾਂ ਹੀ ਆਪਣਾ ਮੂੰਹ ਧੋਕੇ ਸਾਫ ਕਰ ਲਿਆ।

ਹੀ। ਸਮਝ ਲਵਾਂਗਾ।

ਕਿਸ਼ੋਰੀ ਨੇ ਸ਼ਰਮਾ ਕੇ ਮੂੰਹ ਨੀਵਾਂ ਪਾ ਲਿਆ ਅਰ ਕੁਮਾਰ ਦੀ ਗੱਲ ਦਾ ਕੁਛ ਉੱਤਰ ਨਾ ਦਿਤਾ।

ਇਸਦੇ ਉਪ੍ਰੰਤ ਕੁਛ ਚਿਰ ਹੋਰ ਹਾਸੇ ਠੱਠੇ ਦੀਆਂ ਗਲਾਂ ਕਰਕੇ ਸਭ ਆਪੋ ਆਪਣੇ ਟਿਕਾਣੇ ਚਲੇ ਗਏ।

ਮਾਰਾਂ ਦੇ ਵਿਆਹ ਪਿਛੋਂ ਕਈ ਦਿਨ ਤਕ ਖੁਸ਼ੀ ਦੇ ਜਲਸੇ ਹੁੰਦੇ ਰਹੇ ਕਿਉਂਕਿ ਇਸਦੇ ਪਿਛੋਂ ਅਠਵੇਂ ਹੀ ਦਿਨ ਕਮਲਾ ਦਾ ਵਿਆਹ ਭੈਰੋਂ ਸਿੰਘ ਨਾਲ ਤੇ ਤਾਰਾ ਸਿੰਘ ਦਾ ਵਿਆਹ ਇੰਦ੍ਰਾਂ ਨਾਲ ਹੋ ਗਿਆ। ਭੂਤਨਾਥ ਤੇ ਇੰਦ੍ਰਦੇਵ ਨੇ ਬੜੀ ਖੁਸ਼ੀ ਨਾਲ ਇਹ ਸਾਕਾਦਾਰੀ ਖ੍ਵਾਨ ਕੀਤੀ।

ਇਸਦੇ ਪਿਛੋਂ ਮਹਾਰਾਜ ਨੇ ਸੋਚ ਕੀਤੀ ਕਿ ਹੁਣ ਓਸੇ ਬਗਲੇ ਵਾਲੇ ਤਲਿਸਮੀ ਮਕਾਨ ਵਿਚ ਚਲਕੇ ਕੈਦੀਆਂ ਦਾ ਮੁਕਦਮਾ ਸੁਣਿਆਂ ਜਾਵੇ। ਸੋ ਉਨਾਂ ਦੀ ਆਗਿਆ ਨਾਲ ਬਸਰੋਂ ਆਏ ਹੋਏ ਪ੍ਰਾਹੁਣੇ ਖੁਸ਼ੀ ਨਾਲ ਵਿਦਾ ਕੀਤੇ ਗਏ ਫੇਰ ਤਿਆਰੀ ਕਰਕੇ ਸਭਨਾਂ ਨੇ ਕੂਚ ਕੀਤਾ ਅਗੇ ਵਾਂਗ ਓਹ ਤਲਿਸਮੀ ਮਕਾਨ ਰੌਣਕ ਵਿਚ ਹੋਗਿਆ। ਕੈਦੀ ਭੀ ਓਥੇ ਹੀ ਤਹਿਖਾਨੇ ਵਿਚ ਕੈਦ ਕੀਤੇ ਗਏ ਅਰ ਮੁਕਦਮਾ ਸੁਣਨ ਦੀ ਤਿਆਰੀ ਹੋਗਈ।

## ਚੌਥਾ ਕਾਂਡ

ਹੁਣ ਥੋੜਾ ਜੇਹਾ ਹਾਲ ਨਾਨਕ ਤੇ ਓਸਦੀ ਮਾਂ ਦਾ ਲਿਖਦੇ ਹਾਂ ਜੋ ਹਰ ਪ੍ਰਕਾਰ ਅਪ੍ਰਾਧੀ ਹੋਣ ਤੇ ਭੀ ਮਹਾਰਾਜ ਦੀ ਆਗਯਾ ਨਾਲ ਕੈਦ ਹੋਣ ਤੋਂ ਬਚ ਗਏ ਤੇ ਓਨਾਂ ਨੂੰ ਕੇਵਲ ਦੇਸ਼ ਨਿਕਾਲੇ ਦਾ ਦੰਡ ਦਿਤਾ ਗਿਆ ਭਾਵੇ ਮਹਾਰਾਜ ਨੇ ਓਨਾਂ ਦੋਹਾਂ ਤੇ ਦਇਆ

ਕਰਕੇ ਛਡ ਦਿਤਾ ਪਰ ਇਹ ਗੱਲ ਲੋਕਾਂ ਦੇ ਪਸੰਦ ਨ ਆਈ। ਸਭ ਲੋਕ ਏਹੋ ਕਹਿੰਦੇ ਰਹੇ ਕਿ ਇਹ ਕੰਮ ਮਹਾਰਾਜ ਨੇ ਚੰਗਾ ਨਹੀਂ ਕੀਤਾ ਅਤੇ ਇਸਦਾ ਫਲ ਬਹੁਤ ਭੈੜਾ ਨਿਕਲੇਗਾ। ਛੇਕੜ ਏਹੋ ਹੀ ਹੋਇਆ ਅਰਥਾਤ ਨਾਨਕ ਨੇ ਇਸ ਉਪਕਾਰ ਨੂੰ ਭੁਲਾਕੇ ਮੁੜ ਸ਼ੈਤਾਨੀ ਤੇ ਲੱਕ ਬੰਨ ਲਿਆ ਅਰ ਸਭਨਾਂ ਦੀ ਜਾਨ ਲੈਣ ਦਾ ਯਤਨ ਕਰਨ ਲਗਾ।

ਜਦ ਨਾਨਕ ਦੀ ਮਾਂ ਤੇ ਨਾਨਕ ਨੂੰ ਦੇਸ਼ ਨਿਕਾਲਾ ਦਿਤਾ ਗਿਆ ਤੇ ਇੰਦ੍ਰਦੇਵ ਦੇ ਆਦਮੀ ਉਸਨੂੰ ਸਰਹੱਦੋਂ ਪਾਰ ਛਡਕੇ ਮੁੜ ਆਇ ਤਾਂ ਇਹ ਦੋਵੇਂ ਮਾਂ ਪੁਤ੍ਰ ਉਦਾਸ ਤੇ ਦੁਖੀ ਹੋਕੇ ਇਕ ਬ੍ਰਿਛ ਦੇ ਹੇਠਾਂ ਬੈਠ ਗਏ ਤੇ ਸੋਚਣ ਲਗੇ ਜੋ ਹੁਣ ਕੀ ਕਰਨਾ ਚਾਹੀਦਾ ਹੈ, ਇਸ ਵੇਲੇ ਦਿਨ ਢਲ ਚੁਕਾ ਸੀ ਤੇ ਸੂਰਜ ਦੀ ਲਾਲੀ ਨਿਕਲ ਰਹੀ ਸੀ।

ਰਾਮ ਦੇਈ—ਨਾਨਕ! ਬੋਲ ਹੁਣ ਕੀ ਮਰਜੀ ਹੈ, ਅਸੀ ਬੜੀ ਭਾਰੀ ਵਿਪਤਾ ਵਿਚ ਫਸ ਗਏ ਹਾਂ।

ਨਾਨਕ ਇਸ ਵਿਚ ਕੀ ਸੰਦੇਹ ਹੈ, ਇਕ ਕੌਡੀ ਪਾਸ ਨਹੀਂ ਰਹੀ, ਤੁਹਾਡੇ ਗਹਿਣੇ ਤੇ ਮੇਰੇ ਹਥਿਆਰ ਤਕ ਖੋਹ ਲਦੇ ਹਨ ਅਸੀਂ ਇਸ ਯੋਗ ਭੀ ਨਹੀਂ ਰਹੇ ਕਿ ਕਿਸੇ ਟਿਕਾਣੇ ਪਹੁੰਚਕੇ ਹੀ ਕੁਛ ਕੰਮ ਕਰ ਸਕੀਏ।

ਰਾਮਦੇਈ—ਠੀਕ ਹੈ ਪਰ ਮੈਂ ਸਮਝਦੀ ਹਾਂ ਕਿ ਜੇ ਅਸੀ ਕਿਸੇ ਤਰਾਂ ਨਨੌਂ ਦੇ ਘਰ ਪਹੁੰਚ ਜਾਈਯੇ ਤਾਂ ਸਾਡਾ ਨਿਰਬਾਹ ਹੋ ਸਕੇਗਾ ਤੇ ਅਸੀ ਉਸਦੇ ਪਾਸੋਂ ਸਹਾਇਤਾ ਭੀ ਲੈ ਸਕਾਂਗੇ।

ਨਾਨਕ—ਨਨੌ ਦੇ ਘਰ ਜਾਨ ਨਾਲ ਕੀ ਹੋਵੇਗਾ ? ਓਹ ਤਾਂ ਆਪ ਕਿਹੇ ਕੈਦ ਖਾਨੇ ਵਿਚ ਪਈ ਸੜਦੀ ਹੋਵੇਗੀ, ਹਾਂ ਉਸਦਾ

ਭਤੀਜਾ ਜ਼ਰੂਰ ਹੋਵੇਗਾ ਜਿਸਨੂੰ ਇਨਾਂ ਨੇ ਛਡ ਦਿਤਾ ਸੀ ਹੁਣ ਓਹੋ ਉਸਦੀ ਜਾਇਦਾਦ ਦਾ ਮਾਲਕ ਹੋਵੇਗਾ। ਪਰ ਉਸਦੇ ਪਾਸੋਂ ਕੋਈ ਆਸ਼ਾ ਨਹੀਂ ਹੋ ਸਕਦੀ।

ਰਾਮ ਦੇਈ-ਠੀਕ ਹੈ ਪਰ ਨਨੋਂ ਦੀਆਂ ਇਕ ਦੋ ਦਾਸੀਆਂ ਅਜੇਹੀਆਂ ਹਨ ਜੋ ਮੈਨੂੰ ਕੁਛ ਸਹਾਇਤਾ ਦੇ ਸਕਦੀਆਂ ਹਨ।

ਨਾਨਕ-ਮੈਨੂੰ ਇਸ ਗਲ ਦੀ ਭੀ ਆਸ਼ਾ ਨਹੀਂ ਦੂਸਰੇ ਓਥੋਂ ਤਕ ਪਹੁੰਚਣ ਵਾਸਤੇ ਭੀ ਤਾਂ ਸਮਾਂ ਚਾਹੀਦਾ ਹੈ ਏਥੇ ਤਾਂ ਰਾਤ ਦੀ ਰੋਟੀ ਦੇ ਪੈਸੇ ਪੱਲੇ ਨਹੀਂ ਹਨ।

ਰਾਮ ਦੇਈ-ਪਰ ਕੀ ਤੂੰ ਮੈਨੂੰ ਆਪਣੇ ਘਰ ਭੀ ਨਹੀਂ ਲੈਜਾ ਸਕਦਾ ? ਓਥੇ ਤਾਂ ਸਾਡੇ ਪਾਸ ਸਭ ਕੁਛ ਹੈ।

ਨਾਨਕ-ਹਾਂ ਇਹ ਹੋ ਸਕਦਾ ਹੈ ਓਥੇ ਜਾਕੇ ਸਾਨੂੰ ਕੋਈ ਔਖਿਆਈ ਨਹੀਂ ਰਹੇਗੀ ਪਰ ਇਸਵੇਲੇ ਤਾਂ ਓਥੇ ਪਹੁੰਚਣਾ ਭੀ ਭੀ ਔਖਾ ਹੈ (ਹਾਉਕਾ ਭਰਕੇ) ਸ਼ੋਕ ! ਮੇਰਾ ਏਯਾਰੀ ਦਾ ਬਟੂਆ ਭੀ ਖੋਹਲਿਆ ਨਹੀਂ ਤਾ ਭੇਸ ਬਦਲ ਕੇ ਸੂਰਤ ਵਟਾਕੇ ਹੀ ਕੁਛ ਲੁਕ ਲੁਕਾ ਕਰ ਲੈਂਦੇ।

ਰਾਮ ਦੇਈ-ਹਛਾ ਜੋ ਹੋਣਾ ਸੀ ਸੋ ਹੋਗਿਆ ਇਸ ਵੇਲੇ ਸ਼ੋਕ ਕੀਤਿਆਂ ਕੁਛ ਨਹੀਂ ਬਣ ਸਕਦਾ। ਸਾਰਾ ਗਹਿਣਾ ਖੁਸ ਜਾਣ ਤੇ ਭੀ ਮੇਰੇ ਪਾਸ ਕੁਛ ਬਚ ਰਿਹਾ ਹੈ ਜੇ ਉਸ ਨਾਲ ਕੁਛ ਹੋ ਸਕੇ ਤਾਂ.........।

ਨਾਨਕ-(ਅਚੰਭਿਤ ਹੋਕੇ !) ਕੀ ਹੈ ?

ਰਾਮ ਦੇਈ ਨੇ ਕਪੜਿਆਂ ਦੇ ਅੰਦਰੋਂ ਇਕ ਸੋਨੇ ਦੀ ਤੜਾਗੀ ਕਢਕੇ ਨਾਨਕ ਦੇ ਹਥ ਦਿਤੀ।

ਨਾਨਕ-(ਤੜਾਗੀ ਲੈਕੇ) ਬਹੁਤ ਹੈ, ਸਾਨੂੰ ਘਰ ਤਕ

ਪਹੁੰਚਾਣ ਲਈ ਬਥੇਰੀ ਹੈ ਓਥੇ ਜਾਕੇ ਫੇਰ ਸਾਨੂੰ ਕੋਈ ਦੁਖ ਨਹੀਂ ਰਹੇਗਾ।

ਰਾਮਦੇਈ—ਤਾਂ ਕੀ ਓਥੇ ਜਾਕੇ ਇਨਾਂ ਗਲਾਂ ਨੂੰ ਭੁਲ.....।

ਨਾਨਕ—(ਗਲ ਟੁਕ ਕੇ) ਨਹੀਂ ਨਹੀਂ, ਇਹ ਨਾ ਸਮਝੋ ਕਿ ਓਥੇ ਜਾਕੇ ਇਹ ਗਲਾਂ ਭੁਲ ਜਾਣਗੀਆਂ ਅਰ ਵੇਹਲੇ ਬੈਠੇ ਰੋਟੀਆਂ ਖਾਵਾਂਗੇ ਸਗੋ ਓਥੇ ਪਹੁੰਚ ਦਿਆਂ ਹੀ ਆਪਣੇ ਵੈਰੀਆਂ ਪਾਸੋਂ ਬਦਲਾ ਲੈਣ ਦਾ ਯਤਨ ਕਰਾਂਗੇ।

ਰਾਮ ਦੇਈ—ਮੇਰੀ ਭੀ ਏਹੋ ਮਨਸ਼ਾ ਹੈ, ਮੈਨੂੰ ਤਾਂ ਤੇਰੇ ਪਿਓ ਦੇ ਕੋਰੇ ਹੋਣ ਤੇ ਬੜਾ ਕ੍ਰੋਧ ਆ ਰਿਹਾ ਹੈ ਜਿਸਨੇ ਸਾਨੂੰ ਮਖਣ ਵਿਚੋਂ ਵਾਲ ਵਾਂਗ ਕਢਕੇ ਸੁਟ ਦਿਤਾ ਹੈ ਅਰ ਪੁਰਾਣੇ ਪਿਆਰ ਵਲ ਕੁਛ ਧਿਆਨ ਨਹੀਂ ਕੀਤਾ, ਜੇ ਓਹ ਚਾਹੁੰਦਾ ਤਾਂ ਸਾਨੂੰ ਬਚਾ ਸਕਦਾ ਸੀ ਪਰ ਓਹ ਤਾਂ ਸ਼ਾਂਤਾ ਤੇ ਹਰਨਾਮ ਸਿੰਘ ਦੇ ਮਿਲਨ ਕਰਕੇ ਹੀ ਭੂਏ ਹੋ ਬੈਠਾ ਹੈ ਇਹ ਨਾ ਸੋਚਿਆ ਕਿ ਛੋਕਰ ਨਾਨਕ ਭੀ ਤਾਂ ਮੇਰਾ ਪੁਤ੍ਰ ਹੈ ਅਰ ਏਯਾਰੀ ਜਾਣਦਾ ਹੈ।

ਨਾਨਕ—(ਕ੍ਰੋਧ ਨਾਲ) ਹਾਂ ਇਹ ਉਸਦਾ ਕਮੀਨਾ ਪੁਣਾ ਹੈ ਜੇ ਓਹ ਚਾਹੁੰਦਾ ਤਾਂ ਸਚਮੁਚ ਸਾਨੂੰ ਬਚਾ ਸਕਦਾ ਸੀ।

ਰਾਮ ਦੇਈ—ਬਚਾ ਲੈਣਾ ਕੀ? ਜੋ ਕੁਛ ਕੀਤਾ ਹੈ ਓਸਨੇ ਕੀਤਾ ਹੈ ਮਹਾਰਾਜ ਨੇ ਤਾਂ ਆਗਿਆ ਦਿਤੀ ਸੀ ਕਿ "ਭੂਤ ਨਾਥ ਦੀ ਮਰਜੀ ਅਨੁਸਾਰ ਇਨਾਂ ਨਾਲ ਵਰਤਾਓ ਕੀਤਾ ਜਾਵੇ।

ਨਾਨਕ—ਠੀਕ ਹੈ ਓਸੇ ਦੁਸ਼ਟ ਨੇ ਸਾਡੀ ਇਹ ਦਸ਼ਾ ਕਰਵਾਈ ਹੈ ਹਛਾ ਮੈਂ ਭੀ ਬਦਲਾ ਲਏ ਬਿਨਾਂ ਨਹੀਂ ਛਡਾਂਗਾ।

ਰਾਮ ਦੇਈ—(ਅਥਰੂ ਕੱਢਕੇ) ਤੇਰੀਆ ਗਲਾਂ ਤੇ ਮੈਨੂੰ ਨਿਸਚਾ ਨਹੀਂ ਹੁੰਦਾ, ਕਿਉਂਕਿ ਤੇਰਾ ਉਬਾਲ ਐਵੇਂ ਹੁੰਦਾ ਹੈ।

ਨਾਨਕ-(ਕ੍ਰੋਧ ਨਾਲ ਰਾਮ ਦੇਈ ਦੇ ਪੈਰਾਂ ਨੂੰ ਹਥ ਲਾ) ਮੈਂ ਤੁਹਾਡੇ ਚਰਨਾਂ ਦੀ ਸੌਂਹ ਖਾਕੇ ਕਹਿੰਦਾ ਹਾਂ ਕਿ ਮੈਂ ਇਸਦਾ ਬਦਲਾ ਜਰੂਰ ਲਵਾਂਗਾ।

ਰਾਮ ਦੇਈ-ਹਛਾ ਮੈਨੂੰ ਭੀ ਕੁਛ ਪਤਾ ਲਗੇ, ਕਿ ਤੂੰ ਕੀ ਬਦਲਾ ਲਵੇਂਗਾ ? ਮੈਂ ਤਾਂ ਸਮਝਦੀ ਹਾਂ ਕਿ ਓਸਨੂੰ ਜਾਨੋਂ ਮਾਰ ਦੇਣਾ ਚਾਹੀਦਾ ਹੈ।

ਨਾਨਕ-ਏਸੇ ਤਰਾਂ ਹੋਵੇਗਾ, ਤੁਸੀ ਜੋ ਕਹੋਗੇ ਮੈਂ ਓਹੋ ਕਰਾਂਗਾ ਤੇ ਮੈਂ ਹਰਨਾਮ ਨੂੰ ਭੀ ਯਮਲੋਕ ਪੁਚਾਵਾਂਗਾ।

ਰਾਮ ਦੇਈ-ਸ਼ਾਬਾਸ਼ ! ਪਰ ਮੇਰਾ ਚਿਤ ਤਦ ਤਕ ਪ੍ਰਸੰਨ ਨਹੀਂ ਹੋਵੇਗਾ ਜਦ ਤਕ ਸ਼ਾਂਤਾ ਦਾ ਸਿਰ ਆਪਣੇ ਪੈਰਾਂ ਤੇ ਡਿਗਾ ਨਹੀਂ ਵੇਖਾਂਗੀ।

ਨਾਨਕ-ਮੈਂ ਉਸਦਾ ਸਿਰ ਵੱਢਕੇ ਤੁਹਾਡੇ ਪਾਸ ਲੈ ਆਂਵਾਂਗਾ ਫੇਰ ਤੁਹਾਥੋਂ ਆਸ਼ੀਰਬਾਦ ਲਵਾਂਗਾ।

ਰਾਮ ਦੇਈ-ਸ਼ਾਬਾਸ਼ ! ਈਸ਼੍ਵਰ ਤੇਰਾ ਭਲਾ ਕਰੇ ਮੈਂ ਚਾਹੁੰਦੀ ਹਾਂ ਕਿ ਇਕ ਵਾਰੀ ਤੂੰ ਫੇਰ ਸੌਂਹ ਖਾਕੇ ਮੇਰੇ ਮਨ ਨੂੰ ਤਸੱਲੀ ਕਰ ਦੇਹ।

ਨਾਨਕ-(ਸੂਰਜ ਵੱਲ ਹਥ ਕਰਕੇ) ਮੈਂ ਤ੍ਰਲੋਕੀ ਨਾਥ ਦੇ ਸਾਹਮਣੇ ਸੌਂਹ ਖਾ ਕੇ ਆਖਦਾ ਹਾਂ ਕਿ ਤਦ ਤਕ ਮੈਂ ਅੰਨ ਨਹੀਂ ਖਾਵਾਂਗਾ ।

ਰਾਮ ਦੇਈ-(ਨਾਨਕ ਦੀ ਪਿਠ ਤੇ ਹਥ ਫੇਰਕੇ) ਬਸ ਬਸ ਮੈਂ ਹੁਣ ਪ੍ਰਸੰਨ ਹੋਈ ਹਾਂ ਮੇਰਾ ਅੱਧਾ ਦੁਖ ਘਟ ਗਿਆ ਹੈ।

ਨਾਨਕ-ਹੱਛਾ ਹੁਣ ਏਥੋਂ ਚਲੋ (ਸੈਨਤ ਕਰਕੇ) ਉਸ ਪਿੰਡ ਵਿਚ ਜਾਕੇ ਸਭ ਪ੍ਰਬੰਧ ਕਰਾਂਗੇ।

ਦੋਵੇਂ ਉਠਕੇ ਇਕ ਪਿੰਡ ਵਲ ਜੋ ਓਥੋਂ ਨਜ਼ਰ ਔਂਦਾ ਸੀਤੁਰ ਪਏ।

## ਪੰਜਵਾਂ ਕਾਂਡ

ਪਾਠਕ ਜੀ! ਆਪਨੇ ਸੁਣਿਆਂ ਹੈ ਕਿ ਨਾਨਕ ਨੇ ਕੀ ਪ੍ਰਣ ਕੀਤਾ ਹੈ ਸੋ ਹੁਣ ਅਸੀ ਇਹ ਲਿਖਣਾ ਉਚਿਤ ਸਮਝਦੇ ਹਾਂ ਕਿ ਨਾਨਕ ਜਦ ਆਪਣੀ ਮਾਂ ਨੂੰ ਲੈਕੇ ਘਰ ਪਹੁੰਚਾ ਤਾਂ ਓਥੇ ਇਕਦਿਨ ਭੀ ਆਰਾਮ ਨਾ ਕੀਤਾ। ਏਯਾਰੀ ਦਾ ਬਟੂਆ ਤਿਆਰ ਕਰਕੇ ਪੰਜ ਚਾਰ ਨੌਕਰਾਂ ਤੇ ਸ਼ਗਿਰਦਾਂ ਨੂੰ ਨਾਲ ਲੈਕੇ ਓਸੇ ਦਿਨ ਤੁਰ ਪਿਆ ਅਰ ਚੁਨਾਰ ਗੜ ਜਾ ਪਹੁੰਚਾ, ਜਿਸ ਦਿਨ ਕੌਰ ਇੰਦ ਜੀਤ ਸਿੰਘ ਤੇ ਆਨੰਦ ਸਿੰਘ ਦਾ ਵਿਆਹ ਸੀ ਉਸ ਦਿਨ ਓਹ ਚੁਨਾਰ ਵਿਚ ਸੀ, ਸਾਰੀ ਜੰਞ ਓਸਨੇ ਆਪਣੀ ਅਖੀਂ ਵੇਖੀ। ਓਹ ਇਸ ਧੁਨ ਵਿਚ ਸੀ ਕਿ ਜਿਸਤਰਾਂ ਹੋ ਸਕੇ ਦੋ ਚਾਰ ਕੈਦੀਆਂ ਨੂੰ ਛੁਡਾਕੇ ਆਪਣੇ ਨਾਲ ਰਲਾ ਲਵਾਂ ਅਰ ਸਮਾ ਮਿਲਣ ਤੇ ਰਾਜਾ ਗੋਪਾਲ ਸਿੰਘ ਨੂੰ ਪਾਰ ਕਰ ਦੇਣਾ ਚਾਹੀਏ।

ਹੁਣ ਅਸੀ ਕੌਰ ਇੰਦ੍ਰ ਜੀਤ ਸਿੰਘ ਤੇ ਆਨੰਦ ਸਿੰਘ ਦਾ ਹਾਲ ਲਿਖਦੇ ਹਾਂ।

ਦੋਪਹਿਰ ਦਾ ਸਮਾ ਹੈ ਸਭ ਕੋਈ ਭੋਜਨ ਆਦਿਕ ਤੋਂ ਵੇਹਲੇ ਹੋਕੇ ਆਰਾਮ ਕਰ ਰਹੇ ਹਨ। ਇਕ ਕਮਰੇ ਵਿਚ ਰਾਜਾ ਗੋਪਾਲ ਸਿੰਘ, ਭਰਬ ਸਿੰਘ, ਕੌਰ ਇੰਦ੍ਰ ਜੀਤ ਸਿੰਘ, ਆਨੰਦਸਿੰਘ, ਭੈਰੋ ਸਿੰਘ ਤੇ ਤਾਰਾ ਸਿੰਘ ਬੈਠੇ ਹੋਏ ਖੁਸ਼ੀ ਦੀਆਂ ਗੱਲਾਂ ਕਰ ਰਹੇ ਹਨ।

ਗੋਪਾਲ—( ਭਰਬ ਸਿੰਘ ਨੂੰ ) ਕੀ ਮੈਨੂੰ ਸੁਪਨੇ ਵਿਚ ਭੀ ਆਸ਼ਾ ਹੋ ਸਕਦੀ ਸੀ ਕਿ ਆਪ ਨਾਲ ਕਿਸੇ ਦਿਨ ਮੇਲ ਹੋਵੇਗਾ?

ਖੁਦੀ ਨਹੀਂ । ਕਿਉਂਕਿ ਸਾਨੂੰ ਨਿਸਚਾ ਹੋ ਚੁਕਾ ਸੀ ਕਿ ਆਪ ਡਾਕੂਆਂ ਦੇ ਹਥੋਂ ਮਾਰੇ ਗਏ ਹੋ ।

ਭਰਥ ਸਿੰਘ–ਇਸਦਾ ਵਡਾ ਕਾਰਨ ਤਾਂ ਇਹ ਸੀ ਕਿ ਦਰੋਗੇ ਦੀ ਬੇਈਮਾਨੀ ਦਾ ਆਪ ਨੂੰ ਪਤਾ ਨਹੀਂ ਲਗਾ ਸੀ, ਆਪ ਉਸਨੂੰ ਭਲਾ ਲੋਕ ਸਮਝਦੇ ਸੀ ਤੇ ਓਸੇ ਨੇ ਮੈਨੂੰ ਕੈਦ ਕੀਤਾ ਹੋਇਆ ਸੀ ।

ਗੋਪਾਲ–ਠੀਕ ਹੈ ਏਹੋ ਗੱਲ ਹੈ ਪਰ ਜਿਸਦਾ ਈਸ਼੍ਵਰ ਸਹਾਇਕ ਹੁੰਦਾ ਹੈ ਉਸਦਾ ਕੁਛ ਵਿਗਾੜਿਆਂ ਨਹੀਂ ਵਿਗੜ ਸਕਦਾ । ਦੇਖੋ ਮੇਰੇ ਨਾਲ ਮਾਯਾਰਾਣੀ ਨੇ ਕੀ ਕੁਛ ਨਹੀਂ ਕੀਤਾ, ਪਰ ਈਸ਼੍ਵਰ ਨੇ ਮੈਨੂੰ ਬਚਾ ਲਿਆ ਤੇ ਨਾਲ ਹੀ ਵਿਛੜੇ ਹੋਇਆਂ ਨੂੰ ਮਿਲਾ ਦਿਤਾ ।

ਭਰਥ–ਠੀਕ ਹੈ ਪਰ ਮੇਰੇ ਪਯਾਰੇ ਮਿਤ੍ਰ ! ਮੈਂ ਕਹਿ ਹੀ ਨਹੀਂ ਸਕਦਾ ਕਿ ਉਸ ਨੀਚ ਦਰੋਗੇ ਨੇ ਮੈਨੂੰ ਕੇਹੋ ਜੇਹੀਆਂ ਔਖਿਆਈਆਂ ਦਿਤੀਆਂ । ਸੁਵਾਦ ਦੀ ਗੱਲ ਤਾਂ ਇਹ ਹੈ ਕਿ ਇਤਨਾ ਕੁਛ ਕਰਨ ਤੇ ਭੀ ਓਹ ਆਪਣੇ ਆਪ ਨੂੰ ਨਿਰਦੋਸ਼ ਦਸਦਾ ਰਿਹਾ, ਜਦ ਮੈਂ ਆਪਣਾ ਹਾਲ ਦਸਾਂਗਾ ਤਾਂ ਆਪਨੂੰ ਮਲੂਮ ਹੋਵੇਗਾ ਕਿ ਸੰਸਾਰ ਵਿਚ ਕੇਹੋ ਲੂਣ ਹਰਾਮੀ ਤੇ ਕਠੋਰ ਚਿਤ ਪੁਰਸ਼ ਹੁੰਦੇ ਹਨ ਤੇ ਬੁਰਿਆਂ ਦੇ ਨਾਲ ਨੇਕੀ ਕਰਨ ਦਾ ਫਲ ਕੇਹਾ ਭੈੜਾ ਹੁੰਦਾ ਹੈ ।

ਗੋਪਾਲ–ਠੀਕ ਹੈ ਠੀਕ ਹੈ । ਇਨਾਂ ਗੱਲਾਂ ਨੂੰ ਹੀ ਸੋਚਕੇ ਭੈਰੋ ਸਿੰਘ ਘੜੀ ਮੁੜੀ ਆਖਦਾ ਹੈ ਕਿ ਆਪਨੇ ਨਾਨਕ ਨੂੰ ਸੁਕਾ ਛੱਡ ਦਿਤਾ ਹੈ, ਇਹ ਚੰਗਾ ਨਹੀਂ ਕੀਤਾ ਓਹ ਬੁਰਾ ਹੈ ਤੇ ਬੁਰੇ ਨਾਲ ਨੇਕੀ ਕਰਨੀ ਭੀ ਓਹੋ ਜੇਹੀਹੈ ਜੇਹਾ ਨੇਕਾਂ ਨਾਲ ਬੁਰਾਕਰਨਾ।

ਭਰਥ—ਭੈਰੋਂ ਸਿੰਘ ਦਾ ਕਹਿਣਾ ਸੱਚ ਹੈ ਅਰ ਮੈਂ ਇਸਦੀ ਪ੍ਰੋੜ੍ਹਤਾ ਕਰਦਾ ਹਾਂ।

ਭੈਰੋ—ਕ੍ਰਿਪਾ ਨਿਧਾਨ! ਸਚੀ ਗੱਲ ਤਾਂ ਇਹ ਹੈ ਕਿ ਨਾਨਕ ਵਲੋਂ ਮੇਰਾ ਮਨ ਨਿਸ਼ਚਿੰਤ ਨਹੀਂ ਹੁੰਦਾ, ਮੈਂ ਆਪਣੇ ਮਨ ਨੂੰ ਬਥੇਰਾ ਸਮਝਾਉਂਦਾ ਹਾਂ ਪਰ ਇਹ ਨਹੀਂ ਮੰਨਦਾ, ਅਚੰਭਾ ਨਹੀਂ ਕਿ.......ਭੈਰੋਂ ਸਿੰਘ ਅਜੇ ਇਹ ਆਖ ਹੀ ਰਿਹਾ ਸੀ ਕਿ ਸਾਹਮਣਿਓਂ ਭੂਤ ਨਾਥ ਆਉਂਦਾ ਦਿਸਿਆ।

ਗੋਪਾਲ—ਕਿਉਂ ਜੀ ਭੂਤ ਨਾਥ! ਚਾਰ ਚਾਰ ਵਾਰੀ ਸੱਦਣ ਤੇ ਭੀ ਤੁਹਾਡੇ ਦਰਸ਼ਨ ਨਹੀਂ ਹੁੰਦੇ।

ਭੂਤ—( ਮੁਸਕਰਾਉਂਦਾ ਹੋਯਾ ) ਅਜੇ ਕੀ ਹੋਯਾ ਹੈ ਦੋ ਚਾਰ ਦਿਨ ਤਕ ਮੇਰੇ ਦਰਸ਼ਨ ਹੋਰ ਭੀ ਦੁਰਲੱਭ ਹੋ ਜਾਣਗੇ।

ਗੋਪਾਲ—( ਹੈਰਾਨੀ ਨਾਲ ) ਓਹ ਕਿਉਂ?

ਭੂਤ—ਬਸ ਇਸ ਲਈ ਕਿ ਮੇਰਾ ਸਪੁਤ੍ਰ ਨਾਨਕ ਇਸ ਸ਼ਹਿਰ ਵਿਚ ਆ ਪਹੁੰਚਾ ਅਰ ਓਹ ਮੇਰੀ ਕਪਾਲ ਕ੍ਰਿਯਾ ਕਰਕੇ ਬਹੁਤ ਛੇਤੀ ਵੇਹਲਾ ਹੋਣਾ ਚਾਹੁੰਦਾ ਹੈ, ( ਬੈਠਕੇ ) ਕ੍ਰਿਪਾ ਕਰਕੇ ਆਪ ਭੀ ਨਿਸਚਿੰਤ ਨ ਰਹਿਣਾ।

ਗੋਪਾਲ—ਤੁਹਾਨੂੰ ਕਿਸਤਰਾਂ ਪਤਾ ਲੱਗਾ ਕਿ ਓਹ ਖੋਟੀ ਨੀਤ ਨਾਲ ਆਯਾ ਹੈ?

ਭੂਤ—ਮੈਨੂੰ ਚੰਗੀ ਤਰਾਂ ਮਲੂਮ ਹੋਗਿਆ ਹੈ ਏਸੇ ਲਈ ਤਾਂ ਮੈਨੂੰ ਆਉਣ ਵਿਚ ਚਿਰ ਲਗਾ ਹੈ ਕਿਉਂਕਿ ਮੈਂ ਇਹ ਗਲ ਜਾਣਨ ਤੇ ਤਿੰਨ ਚਾਰ ਦਿਨ ਦੀ ਛੁਟੀ ਲੈਣ ਲਈ ਮਹਾਰਾਜ ਪਾਸ ਗਿਆ ਹੋਇਆ ਸੀ ਓਥੋਂ ਮੁੜਦਾ ਹੀ ਆਪ ਵਲ ਆ ਗਿਆ ਹਾਂ।

ਗੋਪਾਲ—ਤਾਂ ਮਹਾਰਾਜ ਪਾਸੋਂ ਛੁਟੀ ਲੈ ਆਏ ਹੋ ?

ਭੂਤ—ਜੀ ਹਾਂ, ਹੁਣ ਆਪ ਤੋਂ ਪੁਛਦਾ ਹਾਂ ਕਿ ਆਪ ਇਸਦਾ ਕੀ ਪ੍ਰਬੰਧ ਕਰੋਗੇ ?

ਗੋਪਾਲ—ਤੁਸੀ ਤਾਂ ਏਹੋ ਜੇਹੀਆਂ ਗੱਲਾਂ ਕਰਦੇ ਹੋ ਜਿਵੇਂ ਉਸ ਤੋਂ ਬਹੁਤ ਡਰ ਗਏ ਤੇ ਓਹ ਵੇਚਾਰਾ ਕੱਲ ਦਾ ਮੁੰਡਾ ਸਾਡੇ ਨਾਲ ਕੀ ਕਰ ਸਕਦਾ ਹੈ।

ਭੂਤ—ਇਹ ਠੀਕ ਹੈ ਪਰ ਵੈਰੀ ਨੂੰ ਛੋਟਾ ਤੇ ਨਿਰਬਲ ਨਹੀਂ ਸਮਝਣਾ ਚਾਹੀਦਾ।

ਗੋਪਾਲ—ਜੇ ਤੁਹਾਨੂੰ ਉਸਦਾ ਅਜੇਹਾ ਡਰ ਹੈ ਤਾਂ ਕਹੋ ਤਾਂ ਮੈਂ ਚਵੀਹ ਘੰਟਿਆਂ ਦੇ ਅੰਦਰ ਹੀ ਅੰਦਰ ਉਸ ਨੂੰ ਫੜ ਮੰਗਵਾਵਾਂ।

ਭੂਤ—ਇਹ ਮੈਨੂੰ ਨਿਸਚਾ ਹੈ ਕਿ ਆਪ ਅਜੇਹਾ ਕਰ ਸਕਦੇ ਹੋ ਪਰ ਮੈਂ ਇਹ ਨਹੀਂ ਚਾਹੁੰਦਾ, ਕਿਉਂਕਿ ਮੈਂ ਉਸਦਾ ਕਿਸੇ ਹੋਰ ਹੀ ਢੰਗ ਨਾਲ ਟਾਕਰਾ ਕਰਨਾ ਚਾਹੁੰਦਾ ਹਾਂ। ਆਪ ਜਰਾ ਪਿਓ ਪੁਤ੍ਰ ਦੀ ਲੜਾਈ ਵੇਖੋ, ਹਾਂ ਜੇ ਓਹ ਆਪ ਵਲ ਆਵੇ ਤਾਂ ਜੇਹਾ ਸਮਾਂ ਹੋਵੇ ਸਮਝ ਲੈਣਾ।

ਗੋਪਾਲ—ਹਛਾ ਏਵੇਂ ਹੀ ਸਹੀ। ਪਰ ਤੁਸਾਂ ਕੀ ਸੋਚਿਆ ਹੈ ? ਆਪਣੀ ਵਿਚਾਰ ਤਾਂ ਦਸੋ।

ਇਸ ਦੇ ਪਿਛੋਂ ਸਭੇ ਗੱਲਾਂ ਕਰਨ ਲਗ ਪਏ ਫੇਰ ਦੋ ਘੰਟਿਆਂ ਪਿਛੋਂ ਸਭ ਉਠ ਕੇ ਚਲੇ ਗਏ ॥

## ਛੇਵਾਂ ਕਾਂਡ

ਨਾਨਕ ਜਦ ਚੁਨਾਰ ਗੜ੍ਹ ਦੀ ਸਰਹੱਦ ਵਿਚ ਪਹੁੰਚਾ ਤਾਂ ਉਸਨੇ ਸੋਚਿਆ ਕਿ ਵੈਰੀਆਂ ਨਾਲ ਕਿਸਤਰਾਂ ਟਾਕਰਾ ਕਰਨਾ

ਚਾਹੀਦਾ ਹੈ, ਉਸ ਨੇ ਪੰਜ ਆਦਮੀ ਆਪਣੇ ਸ਼ਿਕਾਰ ਸਮਝੇ ਹੋਏ ਸਨ ਤੇ ਓਨਾਂ ਪੰਜਾਂ ਨੂੰ ਹੀ ਮਾਰ ਦੇਣ ਦੀ ਵਿਓਂਤ ਸੋਚ ਰਿਹਾ ਸੀ। ਇਕ ਰਾਜਾ ਗੁਪਾਲ ਸਿੰਘ, ਦੂਸ੍ਰਾ ਇੰਦ੍ਰ ਦੇਵ, ਤੀਸਰਾ ਭੂਤ ਨਾਥ, ਚੌਥਾ ਹਰਨਾਮ ਸਿੰਘ, ਤੇ ਪੰਜਵੀਂ ਸ਼ਾਂਤਾ। ਏਹ ਪੰਜ ਆਦਮੀ ਓਸਦੀਆਂ ਅੱਖਾਂ ਵਿਚ ਰੜਕ ਰਹੇ ਸਨ ਪਰ ਇਨਾਂ ਪੰਜਾਂ ਵਿਚੋਂ ਗੋਪਾਲ ਸਿੰਘ ਤੇ ਇੰਦ੍ਰਦੇਵ ਦੇ ਤਾਂ ਪਾਸ ਜਾਣ ਦੀ ਹਿੰਮਤ ਓਸਨੂੰ ਨਹੀਂ ਪੈਂਦੀ ਸੀ ਅਰ ਸਮਝਦਾ ਸੀ ਕਿ ਇਹ ਦੋਵੇਂ ਤਲਿਸਮੀ ਆਦਮੀ ਹਨ ਅਰ ਇਨਾਂ ਦੇ ਕੰਮ ਜਾਦੂ ਵਾਂਗ ਹੁੰਦੇ ਹਨ ਅਰ ਇਨਾਂ ਵਿਚ ਲੋਕਾਂ ਦੇ ਮਨਾਂ ਦਾ ਹਾਲ ਜਾਣ ਲੈਣ ਦੀ ਸ਼ਕਤੀ ਹੈ ਤੇ ਬਾਕੀ ਆਦਮੀਆਂ ਨੂੰ ਓਹ ਨਿਰਾ ਸ਼ਿਕਾਰ ਹੀ ਸਮਝਦਾ ਸੀ ਅਰ ਆਸ਼ਾ ਰਖਦਾ ਸੀ ਕਿ ਬਾਕੀ ਤਿੰਨਾਂ ਨੂੰ ਕਿਸੇ ਨ ਕਿਸੇ ਤਰਾਂ ਫਸਾ ਹੀ ਲਵਾਂਗੇ। ਸੋ ਚੁਨਾਰਗੜ੍ਹ ਆਕੇ ਓਸ ਨੇ ਇੰਦ੍ਰ ਦੇਵ ਤੇ ਗੋਪਾਲ ਸਿੰਘ ਦਾ ਧਿਆਨ ਤਾਂ ਉਸਨੇ ਛਡ ਦਿਤਾ, ਤੇ ਭੂਤਨਾਥ ਦੇ ਟੱਬਰ ਵਲ ਰੁੱਝ ਗਿਆ। ਨਾਨਕ ਏਥੇ ਇਕਲਾ ਨਹੀਂ ਸੀ ਸਗੋਂ ਉਸਦੇ ਪਾਸ ਸਤ ਅੱਠ ਆਦਮੀ ਸਨ ਤੇ ਕੁਝ ਸ਼ਾਗਿਰਦ ਭੀ ਸਨ।

ਕੁਮਾਰਾਂ ਦੇ ਵਿਆਹ ਵਿਚ ਜਿਸਤਰਾਂ ਦੂਰੋਂ ੨ ਪ੍ਰਾਹੁਣੇ ਤੇ ਤਮਾਸ਼ਬੀਨ ਸ਼ੌਕੀਨ ਲੋਕ ਆਏ ਹੋਏ ਸਨ ਉਸੇ ਤਰਾਂ ਬਹੁਤ ਸਾਰ ਸਾਧੂ ਮਹਾਤਮਾ, ਤੇ ਸਾਧੂਆਂ ਦੇ ਭੇਸ ਧਾਰੀ ਪਖੰਡੀ ਲੋਕ ਭੀ ਬਹੁਤ ਆਏ ਹੋਏ ਸਨ ਜਿਨਾਂ ਨੂੰ ਮਹਾਰਾਜ ਵਲੋਂ ਰੱਜਵਾਂ ਅੰਨ ਪਾਣੀ ਮਿਲਦਾ ਸੀ ਤੇ ਲਾਲਚ ਵਿਚ ਫਸੇ ਹੋਏ ਅਜੇ ਤੱਕ ਚੁਨਾਰ [illegible] ਨਹੀਂ ਗਏ ਸੀ। ਤੇ ਤਲਿਸਮੀ ਮਕਾਨ ਦੇ ਦੋਹੀਂ ਪਾਸੀਂ ਜੰਗਲ ਵਿਚ ਡੇਰੇ ਪਾਈ ਬੈਠੇ ਸਨ ਨਾਨਕ ਤੇ ਉਸਦੇ ਸਾਥੀ ਭੀ

ਸਾਧੂਆਂ ਦੇ ਭੇਸ ਵਿਚ ਸਾਧੂਆਂ ਦੀ ਮੰਡਲੀ ਵਿਚ ਜਾ ਮਿਲੇ।

ਨਾਨਕ ਨੂੰ ਪਤਾ ਸੀ ਕਿ ਭੂਤਨਾਥ ਦਾ ਡੇਰਾ ਤਲਿਸਮ ਮਕਾਨ ਦੇ ਅੰਦਰ ਹੈ ਤੇ ਓਥੇ ਓਹ ਬੜੀ ਰਖਵਾਲੀ ਵਿਚ ਰਹਿੰਦਾ ਹੈ ਇਸ ਵਾਸਤੇ ਓਹ ਸੋਚਦਾ ਸੀ ਕਿ ਮੇਰਾ ਕੰਮ ਸੁਖੈਨ ਨਹੀਂ ਹੋਵੇਗਾ ਸਗੋਂ ਇਸਦੇ ਵਾਸਤੇ ਮੈਨੂੰ ਬਹੁਤ ਮੇਹਨਤ ਕਰਨੀ ਪਵੇਗੀ ਪਰ ਓਥੇ ਪਹੁੰਚਣ ਦੇ ਕੁਛ ਹੀ ਦਿਨ ਪਿਛੋਂ (ਜਦ ਵਿਆਹ ਤੋਂ ਵੇਹਲੇ ਹੋਕੇ ਸਭ ਤਲਿਸਮੀ ਇਮਾਰਤ ਵਿਚ ਆ ਗਏ) ਤਾਂ ਉਸਨੇ ਸੁਣਿਆਂ ਤੇ ਵੇਖਿਆ ਕਿ ਮਹਾਰਾਜ ਦੀ ਆਗਜ਼ਾ ਅਨੁਸਾਰ ਭੂਤਨਾਥ ਨੇ ਆਪਣੀ ਵਹੁਟੀ ਅਰ ਪੁਤ੍ਰ ਸਮੇਤ ਤਲਿਸਮੋਂ ਬਾਹਰ ਇਕ ਵਡੇ ਸੋਹਣੇ ਤੰਬੂ ਵਿਚ ਆਪਣਾ ਡੇਰਾ ਕਰ ਲਿਆ ਹੈ। ਸੋ ਓਹ ਬਹੁਤ ਹੀ ਪ੍ਰਸੰਨ ਹੋਇਆ ਅਰ ਉਸ ਨੂੰ ਨਿਸਚਾ ਹੋਗਿਆ ਕਿ ਹੁਣ ਮੈਂ ਆਪਣਾ ਕੰਮ ਬਹੁਤ ਛੇਤੀ ਕਰ ਸਕਾਂਗਾ।

ਨਾਨਕ ਨੇ ਹੋਰ ਭੀ ਦੋ ਤਿੰਨ ਦਿਨ ਉਡੀਕਿਆ ਅਰ ਵੇਖ ਲਿਆ ਕਿ ਭੂਤ ਨਾਥ ਦੇ ਤੰਬੂ ਦੀ ਕੋਈ ਲੰਮੀ ਰਾਖੀ ਨਹੀਂ ਹੁੰਦੀ ਪਹਿਰੇ ਆਦਿਕ ਦਾ ਪ੍ਰਬੰਧ ਭੀ ਸਾਧਾਰਨ ਹੈ ਅਤੇ ਉਸ ਦੇ ਸ਼ਾਗਿਰਦ ਭੀ ਅਜ ਕਲ ਏਥੇ ਨਹੀਂ ਹਨ।

ਰਾਤ ਅੱਧੀ ਤੋਂ ਕੁਛ ਵਧੀਕ ਜਾ ਚੁਕੀ ਹੈ ਭਾਵੇਂ ਚੰਦ੍ਰਮਾਂ ਨਹੀਂ ਚੜ੍ਹਿਆ ਸੀ ਪਰ ਕੁਛ ੨ ਤਾਰਿਆਂ ਦਾ ਚਾਨਣ ਸੀ। ਇਸ ਵੇਲੇ ਇਕ ਆਦਮੀ ਕਾਲਾ ਕਪੜਾ ਉਪਰ ਲਈ ਲੋਕਾਂਦੀਆਂ ਅੱਖਾਂ ਤੋਂ ਬਚਦਾ ਹੋਇਆ ਭੂਤਨਾਥ ਦੇ ਤੰਬੂ ਵਲ ਜਾ ਰਿਹਾ ਹੈ ਪਾਠਕ ਸਮਝ ਹੀ ਗਏ ਹੋਣਗੇ ਕਿ ਇਹ ਨਾਨਕ ਹੈ। ਸੋ ਜਦ ਓਹ ਤੰਬੂ ਦੇ ਪਾਸ ਪਹੁੰਚਾ ਤਾਂ ਖਲੋਕੇ ਕਿਸੇ ਨੂੰ ਉਡੀਕਣ ਲਗ ਪਆ। ਦੂਸ੍ਰਾ ਆਦਮੀ ਉਸਦੇ ਪਾਸ ਆਇਆ ਤੇ ਦੋ ਚਾਰ ਗਲਾਂ

ਕਰਕੇ ਚਲਾ ਗਿਆ ਤਦ ਨਾਨਕ ਧਰਤੀ ਤੇ ਲੇਟ ਗਿਆ ਅਰ ਹੌਲੀ ੨ ਰਿੜਦਾ ਹੋਇਆ ਤੰਬੂ ਦੇ ਪਾਸ ਚਲਾ ਗਿਆ ਤੇ ਕਨਾਤ ਚੁਕ ਕੇ ਅੰਦਰ ਲੰਘ ਗਿਆ ਤਦ ਓਸ ਨੇ ਆਪਣੇ ਆਪ ਨੂੰ ਗੁਲਾਮ ਗਰਦਸ਼ ਵਿਚ ਵੇਖਿਆ ਜਿਥੇ ਉਕਾ ਹੀ ਹਨੇਰਾ ਸੀ ਪਰ ਮਲੂਮ ਹੁੰਦਾ ਸੀ ਕਿ ਅਗੇ ਅੰਦਰ ਜੋ ਕਨਾਤ ਹੈ ਉਸ ਵਿਚ ਕੁਛ ਚਾਨਣ ਹੈ। ਨਾਨਕ ਫੇਰ ਉਸੇਤਰਾਂ ਲੇਟ ਗਿਆ ਅਰ ਕਪੜਾ ਚੁਕ ਕੇ ਅੰਦਰ ਜਾਂਣ ਦੀ ਵਿਚਾਰ ਕਰ ਹੀ ਰਿਹਾ ਸੀ ਕਿ ਕਿਸੇ ਦੇ ਆਉਣ ਦਾ ਖੜਾਕ ਹੋਇਆ, ਨਾਨਕ ਡਰ ਗਿਆ ਅਰ ਹਨੇਰੇ ਵਿਚ ਹੀ ਤਿੰਨ ਚਾਰ ਪੈਰ ਪਿਛਾਹਾਂ ਹਟ ਗਿਆ ਪਰ ਜਦ ਕੁਛ ਨਜ਼ਰ ਨ ਆਇਆ ਤਾਂ ਫੇਰ ਧਰਤੀ ਤੇ ਲੰਮਾ ਪੈਕੇ ਅੰਦਰ ਵੜਨ ਹੀ ਲਗਾ ਸੀ ਕਿ ਫੇਰ ਨੇੜੇ ਹੀ ਕਿਸੇ ਦੇ ਪੈਰਾਂ ਦੀ ਆਵਾਜ਼ ਆਈ ਓਹ ਫੇਰ ਪਿਛੇ ਹੋ ਗਿਆ ਜਦ ਕੁਛ ਮਲੂਮ ਨ ਹੋਇਆ ਤਾਂ ਫੇਰ ਲੰਮਾ ਪੈਕੇ ਕਨਾਤ ਦੇ ਅੰਦਰ ਸਿਰ ਵਾੜਕੇ ਅੰਦਰ ਦਾ ਹਾਲ ਵੇਖਣ ਲਗਾ। ਅੰਦਰ ਇਕ ਪਾਸੇ ਸਾਧਾਰਨ ਦੀਵਾ ਜਗ ਰਿਹਾ ਸੀ ਦੋ ਮੰਜੀਆਂ ਡਠੀਆਂ ਹੋਈਆਂ ਸਨ ਨਾਨਕ ਨੂੰ ਨਿਸਚਾ ਹੋਗਿਆ ਕਿ ਇਨਾਂ ਦੋਹਾਂ ਮੰਜੀਆਂ ਤੇ ਭੂਤ ਨਾਥ ਅਰ ਉਸਦੀ ਇਸਤ੍ਰੀ ਸ਼ਾਂਤਾ ਸੁਤੀ ਹੋਈ ਹੈ, ਪਰ ਉਸਦਾ ਪੁਤ੍ਰ ਹਰਨਾਮ ਸਿੰਘ ਅੰਦਰ ਨਾ ਦਿਸਣ ਕਰਕੇ ਨਾਨਕ ਨੂੰ ਕੁਛ ਚਿੰਤਾ ਹੋਈ ਪਰ ਓਹ ਹੌਂਸਲਾ ਕਰਕੇ ਅੰਦਰ ਚਲਾ ਹੀ ਗਿਆ। ਨਾਨਕ ਹੌਲੀ ੨ ਡਰਦਾ ੨ ਮੰਜੀਆਂ ਦੇ ਪਾਸ ਚਲਾ ਗਿਆ ਅਰ ਖੰਜਰ ਕੱਢਕੇ ਵਾਰ ਕਰਨ ਹੀ ਲਗਾ ਸੀ ਕਿ ਫੇਰ ਠਹਿਰ ਕੇ ਸੋਚਣ ਲਗਾ ਕਿ ਪਹਿਲਾਂ ਕਿਸ ਤੇ ਵਾਰ ਕਰਾਂ, ਭੂਤ ਨਾਥ ਤੇ ਕਿ ਸ਼ਾਂਤਾ ਤੇ ਕਿਉਂਕਿ ਓਹ ਦੋਵੇਂ ਸਿਰ ਤੋਂ ਪੈਰ ਤਕ ਚੱਦਰ ਲੈਕੇ ਸੁਤੇ ਹੋਏ ਸਨ ਇਸ ਲਈ ਕੁਛ ਪਤਾ ਨਹੀਂ

ਲਗਦਾ ਸੀ ਕਿ ਕਿਸ ਮੰਜੀ ਤੇ ਕੌਣ ਹੈ। ਭਾਵੇਂ ਓਹ ਵਾਰ ਕਰਨ ਲਈ ਖੰਜਰ ਹੱਥ ਵਿਚ ਲੈ ਚੁਕਾ ਸੀ ਪਰ ਫੇਰ ਭੀ ਉਸਨੂੰ ਵਾਰ ਕਰਨ ਦਾ ਹੌਸਲਾ ਨਹੀਂ ਪੈਂਦਾ ਸੀ।

## ਸੱਤਵਾਂ ਕਾਂਡ

ਕਿਸ਼ੋਰੀ, ਕਾਮਨੀ, ਕਮਲਨੀ ਤੇ ਲਾਡਲੀ ਇਹ ਚਾਰ ਬੜੇ ਪ੍ਰੇਮ ਪਿਆਰ ਨਾਲ ਆਪਣੇ ਦਿਨ ਬਿਤਾਉਣ ਲਗੀਆਂ। ਇਨਾਂ ਦਾ ਪ੍ਰੇਮ ਦਿਖਾਵੇ ਦਾ ਨਹੀਂ ਸੀ, ਇਹ ਸਾਰੀਆਂ ਸਮੇਂ ਦਾ ਸਭ ਹੇਰ ਫੇਰ ਵੇਖ ਚੁਕੀਆਂ ਸਨ ਅਰ ਜਾਣਦੀਆਂ ਸਨ ਕਿ ਸੰਸਾਰ ਵਿਚ ਹਰ ਇਕ ਦੇ ਨਾਲ ਦੁਖ ਸੁਖ ਲਗਾ ਹੀ ਰਹਿੰਦਾ ਹੈ ਖੁਸ਼ੀ ਦਾ ਦਿਨ ਤਾਂ ਔਖਾ ਲਭਦਾ ਹੈ ਤੇ ਰੰਜ ਤੇ ਦੁਖ ਦਾ ਦਿਨ ਬਿਨਾਂ ਸੱਦੇ ਹੀ ਆ ਜਾਂਦਾ ਹੈ ਸੋ ਵਿਦਿਆਵਾਨਾ ਦਾ ਕਥਨ ਹੈ ਕਿ ਅਜੇਹਾ ਕੰਮ ਕਰਨਾ ਚਾਹੀਦਾ ਹੈ ਜਿਸ ਕਰਕੇ ਕੋਈ ਰੰਜ ਮਨ ਨੂੰ ਨਾ ਪਹੁੰਚੇ। ਇਨਾਂ ਦਾ ਮਨ ਅਤਿ ਗੰਭੀਰ ਸਮੁੰਦਰ ਵਾਂਗ ਸੀ।

ਇਹ ਚਾਰੇ ਇਹ ਨਹੀਂ ਸਮਝਦੀਆਂ ਸਨ ਕਿ ਅਸੀ ਅਮੀਰ ਹਾਂ ਤੇ ਘਰ ਦਾ ਕੰਮ ਕਰਨਾ ਸਾਡੇ ਲਈ ਪਾਪ ਹੈ ਸਗੋਂ ਇਹ ਖੁਸ਼ੀ ਸਨ ਕਿ ਰੋਟੀ ਪਾਣੀ ਦਾ ਕੰਮ ਆਪਣੇ ਹਥੀਂ ਕਰੀਏ। ਸਭ ਤੋਂ ਬਹੁਤ ਧਿਆਨ ਉਨਾਂ ਨੂੰ ਇਸ ਗੱਲ ਦਾ ਰਹਿੰਦਾ ਸੀ ਕਿ ਉਨਾਂ ਦੇ ਪਤੀ ਕਿਸੇ ਗੱਲੋਂ ਰੰਜ ਨ ਹੋਣ ਅਰ ਘਰ ਵਿਚ ਕਿਸੇ ਵਡੇ ਦੀ ਨਿਰਾਦਰੀ ਨਾ ਹੋਵੇ ਮਹਾਰਾਣੀ ਚੰਦ੍ਰਕਾਂਤਾ ਦੀ ਤਾਂ ਗੱਲ ਹੀ ਦੂਸਰੀ ਹੈ ਇਹ ਚਪਲਾ ਤੇ ਚੰਪਾ ਨੂੰ ਭੀ ਸਸ ਹੀ ਸਮਝਦੀਆਂ ਸਨ, ਘਰ ਦੀਆਂ ਦਾਸੀਆਂ ਤਕ ਨੂੰ ਪ੍ਰਸੰਨ ਰਖਦੀਆਂ ਸਨ ਜਦ ਕਿਸੇ ਦਾਸੀ ਤੇ ਕੋਈ ਭੁਲ ਹੋ ਜਾਂਦੀ ਤਾਂ ਘੁਰਕੀ ਜਾਂ ਝਿੜਕੀ

ਗਾਲੀ ਦੀ ਥਾਂ ਸਗੋਂ ਪ੍ਰੇਮ ਨਾਲ ਸਮਝਾ ਕੇ ਉਸਦੇ ਆਪਣੇ ਮੂੰਹੋਂ ਕਹਾ ਲੈਂਦੀਆਂ ਸਨ ਕਿ ਮੈਥੋਂ ਭੁਲ ਹੋਗਈ ਹੈ, ਗੱਲ ਕੀ ਘਰ ਨੂੰ ਉਨ੍ਹਾਂ ਨੇ ਸ੍ਵਰਗ ਤੁਲਜ ਬਨਾ ਦਿਤਾ ਸੀ ਤੇ ਸਦਾ ਪ੍ਰਸੰਨ ਰਹਿੰਦੀਆਂ ਸਨ।

ਕੂਤਲਾਬ ਦੀ ਇਸਤ੍ਰੀ ਸ਼ਾਂਤਾ ਦਾ ਇਨਾਂ ਨੂੰ ਬਹੁਤ ਧਿਆਨ ਰਹਿੰਦਾ ਸੀ ਤੇ ਪਿਛਲੀਆਂ ਔਖਜਾਈਆਂ ਨੂੰ ਸੁਣਕੇ ਉਸਦੀ ਪਤਿ ਭਗਤੀ ਦੀ ਬੜੀ ਉਪਮਾਂ ਕਰਦੀਆਂ ਸਨ।

ਸੰਧਜਾਂ ਹੋਣ ਵਿਚ ਘੰਟਾਕੁ ਬਾਕੀ ਹੈ ਜਦ ਕਿਸ਼ੋਰੀ, ਕਾਮਨੀ, ਕਮਲਨੀ ਤੇ ਲਾਡਲੀ ਅਤੇ ਕਮਲਾ ਮਹਲ ਦੇ ਇਕ ਸਜੇ ਹੋਏ ਬੰਗਲੇ ਦੇ ਅੰਦਰ ਬੈਠੀਆਂ ਹੋਈਆਂ ਜਾਲੀ ਦਾਰ ਖਿੜਕੀਆਂ ਵਿਚੋਂ ਬਨ ਦੀ ਸੋਭਾ ਦੇਖ ਰਹੀਆਂ ਹਨ ਜੋ ਇਸ ਤਲਿਸਮੀ ਇਮਾਰਤ ਤੋਂ ਥੋੜੀ ਹੀ ਦੂਰ ਹੈ ਅਰ ਨਾਲ ਹੀ ਗੱਲਾਂ ਕਰਦੀਆਂ ਜਾਂਦੀਆਂ ਸਨ।

ਕਮਲਨੀ-( ਕਿਸ਼ੋਰੀ ਨੂੰ ) ਭੈਣ! ਇਕ ਦਿਨ ਓਹ ਭੀ ਸੀ ਕਿ ਸਾਨੂੰ ਇਸਤੋਂ ਭੀ ਡਰਾਉਣੇ ਜੰਗਲਾਂ ਵਿਚ ਆਪਣੀ ਮਰਜ਼ੀ ਦੇ ਉਲਟ ਫਿਰਨਾਂ ਪੈਂਦਾ ਸੀ, ਉਸ ਵੇਲੇ ਏਹਸੋਚਕੇ ਡਰ ਆਉਂਦਾ ਸੀ ਕਿ ਕੋਈ ਸ਼ੇਰ ਨਿਕਲ ਕੇ ਨਾ ਖਾ ਜਾਵੇ, ਅਜ ਓਹ ਦਿਨ ਹੈ ਕਿ ਇਹ ਬਨ ਬੜਾ ਸੋਹਣਾ ਜਾਪਦਾ ਹੈ ਤੇ ਸੈਰ ਕਰਨ ਨੂੰ ਮਨ ਚਾਹੁੰਦਾ ਹੈ।

ਕਿਸ਼ੋਰੀ—ਸਚ ਹੈ ਜੋ ਕੰਮ ਬਧੇ ਵਾਸ ਕੀਤਾ ਜਾਵੇ ਭਾਵੇਂ ਓਹ ਚੰਗਾ ਭੀ ਹੋਵੇ ਪਰ ਮਨ ਨੂੰ ਬੁਰਾ ਲਗਦਾ ਹੈ ਤੇ ਭਯਾਨਕ ਕੰਮਾਂ ਦੀ ਤਾਂ ਗੱਲ ਹੀ ਕੀ ਹੈ। ਮੈਨੂੰ ਸ਼ੇਰ ਬਘਿਆੜ ਪਾਸੋਂ ਏਤਨਾ ਡਰ ਨਹੀਂ ਆਉਂਦਾ ਸੀ ਜਿਤਨਾ ਵੈਰੀਆਂ ਪਾਸੋਂ ਪਰ ਓਹ

ਸਮਾ ਹੀ ਹੋਰ ਸੀ, ਈਸ਼੍ਵਰ ਨਾ ਕਰੇ ਕਿ ਓਹ ਦਿਨ ਕਿਸੇ ਵੈਰੀ ਨੂੰ ਭੀ ਵਿਖਾਵੇ। ਉਸ ਵੇਲੇ ਸਾਡੇ ਮਾੜੇ ਦਿਨ ਸਨ ਆਪਣੇ ਸਾਥੀ ਭੀ ਵੈਰੀ ਬਣ ੨ ਕੇ ਦੁਖ ਦੇਂਦੇ ਸਨ। ( ਕਮਲਾ ਵਲ ਦੇਖਕੇ ) ਹਛਾ ਤੂੰ ਹੀ ਦੱਸ ਕਿ ਮੈਂ ਉਸ ਚਮੇਲਾ ਕੁੜੀ ਦਾ ਕੀ ਵਿਗਾੜਿਆ ਸੀ ਜੋ ਉਸਨੇ ਮੈਨੂੰ ਏਤਨਾ ਦੁਖ ਦਿਤਾ, ਜੇ ਓਹ ਮੇਰੇ ਪ੍ਰੇਮ ਦਾ ਹਾਲ ਮੇਰੇ ਪਿਤਾ ਨੂੰ ਨ ਕਹਿੰਦੀ ਤਾਂ ਮੇਰੇ ਤੇ ਅਜੇਹੀਆਂ ਬਿਪਤਾ ਕਿਉਂ ਪੈਂਦੀਆਂ।

ਕਮਲਾ—ਠੀਕ ਹੈ, ਜੇਹਾ ਉਸਨੇ ਕੀਤਾ ਸੀ ਤੇਹਾ ਹੀ ਪਾਲਿਆ, ਮੇਰੇ ਹਥਾਂ ਦੇ ਕੋਟੜੇ ਉਸਨੂੰ ਸਾਰੀ ਉਮਰ ਨਹੀਂ ਭੁਲਣਗੇ।*

ਕਿਸ਼ੋਰੀ—ਏਤਨੀ ਮਾਰ ਖਾਣ ਤੇ ਭੀ ਉਸਨੇ ਮੇਰੇ ਪਿਤਾ ਦਾ ਠੀਕ ੨ ਭੇਤ ਨ ਦਸਿਆ।

ਕਮਲਾ—ਹਾਂ ਓਹ ਬੜੀ ਜਿੱਦਲ ਨਿਕਲੀ ਪਰ ਤੁਸਾਂ ਇਹ ਬੜਾ ਚੰਗਾ ਕੀਤਾ ਕਿ ਉਸਨੂੰ ਛਡ ਦਿਤਾ ਹੁਣ ਭੀ ਓਹ ਜਿਥੇ ਜਾਵੇਗੀ ਦੁਖ ਹੀ ਪਾਵੇਗੀ।

ਕਿਸ਼ੋਰੀ—ਹਾਂ ਓਸ ਸਮੇ ਧਨ ਪਤ ਦੇ ਭਰਾ ਨੇ ਮੈਨੂੰ ਕੋਈ ਘੱਟ ਦੁਖ ਦਿਤਾ ਸੀ ਜਦ ਮੈਂ ਨਾਗਰ ਦੇ ਘਰ ਕੈਦ ਸੀ ਉਸ ਦੁਸ਼ਟ ਦੀ ਸੂਰਤ ਵੇਖਕੇ ਮੇਰਾ ਲਹੂ ਸੁਕ ਜਾਂਦਾ ਸੀ।†

ਲਾਡਲੀ—ਹਾਂ ਜਿਸਨੂੰ ਭੂਤ ਨਾਥ ਨੇ ਮਾਰਿਆ ਸੀ, ਨਾਗਰ ਇਸ ਗੱਲ ਨੂੰ ਲੁਕਾ ਹੀ ਗਈ ਉਸਨੇ ਮਾਯਾਰਾਣੀ ਨੂੰ ਕੁਛ ਨ ਦਸਿਆ ਅਰ ਏਸੇ ਵਿਚ ਉਸਦਾ ਭਲਾ ਸੀ।

---

*ਦੇਖੋ ਸੰਤਤਿ ਭਾਗ ਪਹਿਲਾ ਕਾਂਡ ੧੧।

†ਦੇਖੋ ਸੰਤਤਿ ਭਾਗ੮ ਕਾਂਡ ੯।

ਕਿਸ਼ੋਰੀ-(ਲਾਡਲੀ ਨੂੰ) ਭੈਣ ਤੂੰ ਬੜੀ ਨੇਕ ਹੈ, ਹਰ ਵੇਲੇ ਤੇਰਾ ਮਨ ਧਰਮ ਵੱਲ ਰਹਿੰਦਾ ਹੈ ਪਰ ਓਨਾਂ ਦਿਨਾਂ ਵਿਚ ਤੈਨੂੰ ਕੀ ਹੋਗਿਆ ਸੀ ਉਸ ਵੇਲੇ ਮਾਯਾ ਰਾਣੀ ਦੇ ਨਾਲ ਬੁਰੇ ਕੰਮਾਂ ਵਿਚ ਦਿਨ ਬਿਤਾਉਂਦੀ ਸੀ ਤੇ ਸਾਨੂੰ ਮਾਰਨ ਨੂੰ ਤਿਆਰ ਸੀ।

ਲਾਡਲੀ-(ਸ਼ਰਮ ਤੇ ਉਦਾਸੀ ਨਾਲ) ਤੂੰ ਫੇਰ ਓਹੋ ਗੱਲ ਛੇੜ ਦਿਤੀ ਹੈ, ਮੈਂ ਕਈ ਵਾਰੀ ਹੱਥ ਜੋੜਕੇ ਆਖ ਚੁਕੀ ਹਾਂ ਕਿ ਹੁਣ ਓਨਾਂ ਗੱਲਾਂ ਨੂੰ ਯਾਦ ਕਰਕੇ ਮੈਨੂੰ ਸ਼ਰਮਿੰਦੀ ਨਾਂ ਕਰੋ, ਦੁਖ ਨਾਂ ਦਵੋ ਘੜੀ ਮੁੜੀ ਮੇਰਾ ਮੂੰਹ ਕਾਲਾ ਨਾ ਕਰੋ, ਓਨਾਂ ਦਿਨਾਂ ਵਿਚ ਮੈਂ ਪ੍ਰਾਧੀਨ ਸਾਂ ਮੇਰਾ ਕੋਈ ਸਹਾਇਕ ਨਹੀਂ ਸੀ, ਮੇਰਾ ਕੋਈ ਟਿਕਾਣਾ ਨਹੀਂ ਸੀ ਉਸੇ ਨੀਚਣੀ ਦੇ ਨਾਲ ਰਹਿਕੇ ਮੈਂ ਆਪਣੇ ਆਪਨੂੰ ਲੁਕਾ ਨਹੀਂ ਸਕਦੀ ਸਾਂ ਤੇ ਡਰਦੀ ਸਾਂ ਕਿ ਏਥੋਂ ਨਿਕਲ ਜਾਣ ਤੇ ਕੋਈ ਮੇਰੀ ਇੱਜ਼ਤ ਨੂੰ ਹੱਥ ਨ ਪਾਵੇ। ਪਰ ਭੈਣ ਤੂੰ ਜਾਣ ਬੁਝਕੇ ਓਹ ਗੱਲਾਂ ਯਾਦ ਕਰਾਕੇ ਮੈਨੂੰ ਸਤਾਉਂਦੀ ਹੈ ਜੇ ਕਹੇ ਤਾਂ ਬੈਠਾਂ ਨਹੀਂ ਤਾਂ ਚਲੀ ਜਾਵਾਂ।

ਕਿਸ਼ੋਰੀ-ਹਛਾ ੨ ਹੁਣ ਖਿਮਾ ਕਰੋ ਮੈਥੋਂ ਭੁਲ ਹੋ ਗਈ ਮੇਰਾ ਪ੍ਰਯੋਜਨ ਇਹ ਨਹੀਂ ਸੀ ਜੋ ਤੂੰ ਸਮਝਿਆ ਹੈ, ਮੈਂ ਨਾਨਕ ਵਲੋਂ ਦੋ ਚਾਰ ਗੱਲਾਂ ਪੁਛਣੀਆਂ ਸਨ ਜਿਨਾਂ ਦਾ ਪਤਾ ਹੁਣ ਤਕ ਨਹੀਂ ਲਗਾ ਤੇ ਭੇਦ ਵਾਂਗ..........

ਲਾਡਲੀ-(ਗਲ ਟੁਕਕੇ) ਓਹ ਗੱਲਾਂ ਭੀ ਤਾਂ ਮੇਰੇ ਲਈ ਓਹ ਜੇਹੀਆਂ ਦੁਖਦਾਈ ਹਨ।

ਕਿਸ਼ੋਰੀ-ਨਹੀਂ ੨ ਮੈ ਇਹ ਨਹੀਂ ਪੁਛਦੀ ਕਿ ਤੂੰ ਰਾਮ ਭੋਲੀ ਬਣਕੇ ਨਾਨਕ ਨਾਲ ਕੀ ਕੁਛ ਕੀਤਾ ਸਗੋਂ ਇਹ ਪੁਛਦੀ ਹਾਂ ਕਿ ਉਸ ਟੀਨ ਦੇ ਡਬੇ ਵਿਚ ਕੀ ਸੀ ਜੋ ਨਾਨਕ ਨੇ ਚੁਰਾਕੇ

ਤੈਨੂੰ ਬਜਰੇ ਵਿਚ ਦਿਤਾ ਸੀ ? ਖੂਹ ਵਿਚੋਂ ਹੱਥ ਕਿਸਤਰਾਂ ਨਿਕਲਿਆ ਸੀ ਤੇ ਨਹਿਰ ਵਾਲੇ ਬੰਗਲੇ ਵਿਚ ਓਹਕਿਸਤਰਾਂਫਸਾਇਆ ਗਿਆ, ਤੇ ਓਹ ਬੰਗਲੇ ਵਿਚ ਮੂਰਤ ਕਹੀ ਸੀ ? ਅਸਲੀ ਰਾਮ ਭੋਲੀ ਕਿਥੇ ਗਈ ? ਰੋਹਤਾਸਗੜ੍ਹ ਤਹਿਖਾਨੇ ਦੇ ਅੰਦਰ ਤੇਰੀ ਮੂਰਤ ਕਿਸਨੇ ਲਟਕਾਈਸੀ। ਅਰ ਓਥੋਂ ਦਾ ਹਾਲ ਤੈਨੂੰ ਕਿਸਤਰਾਂ ਮਲੂਮ ਹੋਇਆ ਸੀ।ਭਾਵੇਂ ਮੈਂ ਇਹਗੱਲਾਂ ਕਈਆਂ ਪਾਸੋਂ ਕਈਆਂ ਢੰਗਾਂ ਨਾਲ ਸੁਣ ਚੁਕੀ ਹਾਂ ਪਰ ਅਸਲ ਭੇਤ ਮਲੂਮ ਨਹੀਂ ਹੋਯਾ*।

ਲਾਡਲੀ–ਹਾਂ ਇਨਾਂ ਗਲਾਂ ਦਾ ਉੱਤਰ ਦੇਣਨੂੰ ਮੈ ਤਿਆਰ ਹਾਂ, ਤੂੰ ਚੰਗੀ ਤਰਾਂ ਜਾਣਦੀ ਹੈਂ ਕਿ ਓਹ ਤਲਿਸਮੀ ਬਾਗ ਬੜੀਆਂ ਅਦਭੁਤ ਚੀਜਾਂ ਨਾਲ ਭਰਿਆ ਪਿਆ ਹੈ ਬਹੁਤਾ ਤਾਂ ਨਹੀਂ ਪਰ ਫੇਰ ਭੀ ਓਥੋਂ ਦਾ ਕੁਛ ੨ ਹਾਲ ਮਾਯਾ ਰਾਣੀ ਤੇ ਦਰੋਗੇ ਨੂੰ ਮਲੂਮ ਸੀ ਸੋ ਓਥੋਂ ਉਸਦੀ ਸਰਹੱਦ ਵਿਚ ਲੈਜਾਕੇ ਕਿਸੇ ਨੂੰ ਡਰਾਉਣ ਧਮਕਾਉਣ ਜਾਂ ਦੁਖ ਦੇਣ ਲਈ ਕੋਈ ਨਵਾਂ ਤਮਾਸ਼ਾ ਬਨਾਉਣਾ ਕੇਹੜੀ ਵਡੀ ਗੱਲ ਹੈ।

ਕਿਸ਼ੋਰੀ–ਹਾਂ ਇਹ ਤਾਂ ਠੀਕ ਹੈ।

ਲਾਡਲੀ–ਫੇਰ ਨਾਨਕ ਤਾਂ ਜਾਣ ਬੁਝਕੇ ਕੰਮ ਕਢਣ ਲਈ ਫੜਿਆ ਗਿਆ ਸੀ ਫੇਰ ਤੂੰ ਸੁਣ ਹੀ ਚੁਕੀ ਹੈ ਕਿ ਦਰੋਗੇ ਦੇ ਅਜਾਇਬ ਘਰ (ਬੰਗਲੇ) ਤੋਂ ਖਾਸ ਬਾਗ ਤਕ ਸੁਰੰਗ ਬਣੀ ਹੋਈ ਹੈ ਅਜੇਹੀ ਦਸ਼ਾ ਵਿਚ ਨਾਨਕ ਦੇ ਨਾਲ ਅਜੇਹਾ ਵਰਤਾਓ ਕਰਨਾ ਕੇਹੜੀ ਵੱਡੀ ਗੱਲ ਹੈ।

ਕਿਸ਼ੋਰੀ–ਠੀਕ ਹੈ ਪਰ ਉਸ ਡਬੇ ਵਾਲਾਂ ਭੇਤ ਤਾਂ ਦਸੋ ?

ਲਾਡਲੀ–ਗਠੜੀ ਵਿਚ ਜੋ ਕਲਮਦਾਨ ਸੀ ਓਹ ਬਹੁਤੇ

---

*ਵੇਖੋ ਸੰਤਤਿ ਭਾਗ ੪ ਨਾਨਕ ਦਾ ਹਾਲ।

ਠੰਮਦਾ ਨਹੀਂ ਸੀ ਪਰ ਉਸ ਡਬੇ ਵਿਚ ਓਹੋ ਇੰਦਰਾਂ ਵਾਲਾ ਕਲਮ ਦਾਨ ਸੀ ਜਿਸਦੇ ਵਾਸਤੇ ਦਰੋਗਾ ਸਾਹਿਬ ਵਿਆਕੁਲ ਹੋ ਰਹੇ ਸਨ ਅਰ ਚਾਹੁੰਦੇ ਸਨ ਕਿ ਓਹ ਫਿਰ ਕਿਸੇਤਰਾਂ ਮੇਰੇ ਕਾਬੂ ਆ ਜਾਵੇ, ਵਾਸਤਵ ਵਿਚ ਉਸੇ ਕਲਮ ਦਾਨ ਪਿਛੇ ਮੈਨੂੰ ਰਾਮ ਭੋਲੀ ਬਣਨਾ ਪਿਆ ਸੀ, ਦਰੋਗੇ ਨੇ ਅਸਲੀ ਰਾਮ ਭੋਲੀ ਨੂੰ ਫੜ ਕੇ ਇਸ ਤਰਾਂ ਮਾਰ ਸੁਟਿਆ ਕਿ ਕਿਸੇ ਨੂੰ ਖਬਰ ਤਕ ਨ ਹੋਈ ਅਰ ਮੈਨੂੰ ਰਾਮ ਭੋਲੀ ਬਣਾਕੇ ਇਹ ਕੰਮ ਕੱਢਣ ਦੀ ਆਗਿਆ ਦਿਤੀ, ਸੋ ਮੈਂ ਰਾਮ ਭੋਲੀ ਦੀ ਸੂਰਤ ਵਿਚ ਨਾਨਕ ਨੂੰ ਮਿਲੀ ਅਰ ਓਸਨੂੰਆਪਣੇਕਾਬੂ ਕਰਕੇ ਇੰਦ੍ਰਦੇਵ ਦੇ ਮਕਾਨ ਵਿਚੋਂ ਓਹ ਕਲਮ ਦਾਨਦੇ ਨਾਲ ਹੀ ਹੋਰ ਬਹੁਤ ਸਾਰਾ ਸਾਮਾਨ ਚੋਰੀ ਕਰਵਾ ਮੰਗਵਾਯਾ, ਮੈਨੂੰ ਤਾਂ ਓਹ ਕਲਮਦਾਨ ਵੇਖਦਿਆਂ ਡਰ ਲਗਦਾ ਸੀ ਕਿਉਂਕਿ ਮੈਂ ਜਾਣਦੀ ਸਾਂ ਕਿ ਓਹ ਸਾਡੇ ਲਹੂ ਦੇ ਤਿਹਾਏ ਗੁਪਤ ਭੇਦ ਬੰਦ ਹਨ ਜਿਸਦੇ ਬਿਨਾਂ ਇੰਦ੍ਰਾ ਦੀ ਬਾਲਪਨ ਦੀ ਮੂਰਤਬਣੀ ਹੋਈਸੀਤੇ ਉਪਰ ਇੰਦ੍ਰਾ ਦਾ ਨਾਉਂ ਲਿਖਿਆ ਹੋਇਆ ਸੀ ਜਿਸ ਵਲੋਂ ਮੈਂ ਕੇਵਲ ਏਹੋ ਜਾਣਦੀ ਸੀ ਕਿ ਮਾਵਾਂ ਧੀਆਂ ਦੋਵੇਂ ਬੜੀ ਨਿਰਦਯਤਾ ਨਾਲ ਮਾਰੀਆਂ ਗਈਆਂ ਹਨ। ਏਹੋ ਕਾਰਨ ਸੀ ਕਿ ਕਲਮਦਾਨ ਵੇਖਦਿਆਂ ਹੀ ਮੈਨੂੰਕਈ ਪਰਕਾਰਦੀਆਂ ਗਲਾਂ ਯਾਦ ਆਗਈਆਂ ਤੇ ਮੇਰਾ ਕਲੇਜਾ ਕੰਬ ਉਠਿਆ, ਜਦ ਮੈਂ ਨਾਨਕ ਨੂੰ ਨਾਲ ਲੈਕੇ ਖਾਸ ਬਾਗ ਦੀ ਹਦ ਵਿਚ ਪਹੁੰਚੀ ਤਾਂ ਓਸਨੂੰ ਧਨਪਤ ਦੇ ਹਵਾਲੇ ਕਰਕੇ ਆਪ ਖ਼ਾਸ ਬਾਗ ਵਿਚ ਚਲੀ ਗਈ ਪਰ ਆਪਣਾ ਦੁਪਟਾ ਨੈਹਰ ਵਿਚ ਸੁਟ ਗਈ ਅਰ ਦੂਸਰੇ ਰਸਤੇ ਉਸ ਤਲਿਸਮੀ ਖੂਹ ਵਿਚ ਪਹੁੰਚ ਪਾਨੀ ਦਾ ਕੌਲ ਤੇ ਬਨਾਵਟੀ ਹੱਥ ਕਢਣ ਦੇ ਪਿਛੋਂ ਮਾਯਾਰਾਣੀਨੂੰ ਜਾ ਮਿਲੀ ਤੇ ਬਾਕੀ ਦਾ ਕੰਮ ਧਨਪਤ ਦੇ ਦਰੋਗੇ ਨੇ

ਪੂਰਾ ਕੀਤਾ, ਦਰੋਗੇ ਵਾਲੇ ਬੰਗਲੇ ਵਿਚ ਜੋ ਮੂਰਤ ਰਖੀ ਗਈ ਸੀ, ਓਹ ਕੇਵਲ ਨਾਨਕ ਨੂੰ ਧੋਖਾ ਦੇਣ ਲਈ ਸੀ, ਉਸਦਾ ਹੋਰ ਕੋਈ ਪ੍ਰਯੋਜਨ ਨਹੀਂ ਸੀ, ਅਰ ਰੋਹਤਾਸ ਗੜ੍ਹ ਦੇ ਤਹਿਖਾਨੇ ਵਿਚ ਜੋ ਮੇਰੀ ਮੂਰਤ ਲੋਕਾਂ ਨੇ ਵੇਖੀ ਸੀ* ਓਹ ਵਾਸਤਵ ਵਿਚ ਦਿਗਬਿਜੇ ਸਿੰਘ ਦੀ ਬੂਆ ਨੇ ਮੇਰੇ ਸੁਭੇਤੇ ਵਾਸਤੇ ਲਟਕਾ ਦਿਤੀ ਸੀ, ਅਰ ਤਹਿਖਾਨੇ ਦੀਆਂ ਬਹੁਤ ਸਾਰੀਆਂ ਗੱਲਾਂ ਸਮਝਾ ਦਿਤੀਆਂ ਸਨ ਕੇ ਜਿੱਥੇ ਤੂੰ ਆਪਣੀ ਮੂਰਤ ਵੇਖੇਂ ਸਮਝ ਲਵੀਂ ਕੇ ਇਸਦੇ ਫਲਾਣੇ ਪਾਸੇ ਫਲਾਣੀ ਗੱਲ ਹੈ। ਬਸ ਓਹ ਮੂਰਤ ਏਸੇ ਕੰਮ ਲਈ ਲਟਕਾਈ ਗਈ ਸੀ। ਓਹ ਬੁੱਢੀ ਬੜੀ ਹੀ ਨੇਕ ਸੀ, ਅਰ ਦਿਗਬਿਜੇ ਸਿੰਘ ਪਾਸੋਂ ਤਹਿਖਾਨੇ ਦਾ ਵਧੀਕ ਹਾਲ ਜਾਣਦੀ ਸੀ। ਮੈਂ ਪਹਿਲੇ ਭੀ ਮਹਾਰਾਜ ਦੇ ਸਾਹਮਣੇ ਕਹਿ ਚੁਕੀ ਹਾਂ ਕਿ ਉਸਨੇ ਮੇਰੀ ਸਹਾਇਤਾ ਕੀਤੀ ਸੀ, ਓਹ ਕਈ ਵਾਰੀ ਮੇਰੇ ਪਾਸ ਆਈ ਸੀ, ਤੇ ਮੈਨੂੰ ਕਈ ਗਲਾਂ ਸਮਝਾ ਗਈ ਸੀ ਪਰ ਦਿਗਬਿਜੇ ਸਿੰਘ ਨੂੰ ਇਸ ਗਲ ਦੀ ਕੁਛ ਖ਼ਬਰ ਨਹੀਂ ਸੀ ਕਿਉਂਕਿ ਦਿਗਬਿਜੇ ਸਿੰਘ ਨਾ ਤਾਂ ਉਸਦਾ ਸਨਮਾਨ ਕਰਦਾ ਸੀ, ਤੇ ਨਾ ਓਹ ਦਿਗਬਿਜੇ ਸਿੰਘ ਨੂੰ ਚਾਹੁੰਦੀ ਸੀ। ਇਥੇ ਮੈਂ ਇਹ ਭੀ ਦੱਸ ਦੇਂਦੀ ਹਾਂ ਕਿ ਮੈਂ ਤਾਂ ਉਸ ਬੁੱਢੀ ਦੀ ਸਹਾਇਤਾ ਨਾਲ ਤਹਿਖਾਨੇ ਵਿਚ ਚਲੀ ਗਈ ਸੀ ਪਰ ਧਨਪਤ ਨੇ ਜੋ ਕੁਛ ਕੀਤਾ ਓਹ ਮਹਾਰਾਣੀ ਦੇ ਦਰੋਗੇ ਦੀ ਸਹਾਇਤਾ ਨਾਲ ਕੀਤਾ ਸੀ। ਘਰ ਮੁੜ ਆਉਣ ਤੇ ਮੈਨੂੰ ਪਤਾ ਲਗਾ ਕਿ ਦਰੋਗਾ ਕਈ ਵਾਰੀ ਲੁਕ ਕੇ ਓਥੇ ਗਿਆ ਸੀ, ਤੇ ਕੁੰਦਨ ਨੂੰ ਮਿਲਿਆ ਸੀ ਪਰ ਮੇਰੇ ਵਲੋਂ ਉਸਨੂੰ ਪਤਾ ਨਹੀਂ ਸੀ, ਜੇ ਪਤਾ ਹੁੰਦਾ ਤਾਂ ਮੇਰੇ ਤੇ ਕੁੰਦਨ ਵਿਚ ਮੇਲ ਹੋ ਜਾਂਦਾ ਮੈਨੂੰ ਇਸ

---

*ਵੇਖੋ ਸੰਤਿਤ ਭਾਗ ੩ ਕਾਂਡ ੧੦।

ਗਲ ਦਾ ਅਚੰਭਾ ਹੈ ਕਿ ਘਰ ਪਹੁੰਚਣ ਤੇ ਭੀ ਧਨਪਤ ਨੇ ਬਹੁਤ ਸਾਰੀਆਂ ਗੱਲਾਂ ਮੈਥੋਂ ਲੁਕਾਈ ਰਖੀਆਂ।

ਕਿਸ਼ੋਰੀ-ਅਛਾ ਇਹ ਦੱਸ ਕਿ ਰੋਹਤਾਸਗੜ੍ਹ ਵਿਚ ਜੇਹੜੀ ਮੂਰਤ ਤੂੰ ਕੁੰਦਨ ਨੂੰ ਵਿਖਾਉਣ ਲਈ ਦਿਤੀ ਸੀ ਓਹ ਤੈਨੂੰ ਕਿਥੋਂ ਮਿਲੀ ਸੀ ਅਰ ਤੈਨੂੰ ਤੇ ਕੁੰਦਨ ਨੂੰ ਉਸਦਾ ਹਾਲ ਕਿਸਤਰਾਂ ਮਲੂਮ ਹੋਯਾ ਸੀ ?

ਲਾਡਲੀ-ਮੈਂ ਉਨ੍ਹਾਂ ਦਿਨਾਂ ਵਿਚ ਜਾਣ ਲਈ ਵਿਆਕੁਲ ਹੋ ਰਹੀ ਸਾਂ, ਕਿ ਕੁੰਦਨ ਵਾਸਤਵ ਵਿਚ ਕੌਣ ਹੈ ਮੈਨੂੰ ਇਸ ਗੱਲ ਦਾ ਸੰਦੇਹ ਸੀ ਕਿ ਓਹ ਰਾਜਾ ਸਾਹਿਬ (ਬੀਰਿੰਦਰ ਸਿੰਘ, ਦੀ ਕੋਈ ਏਯਾਰਾ ਹੋਵੇਗੀ, ਏਹ ਸਮਝ ਕੇ ਮੈਂ ਆਪ ਓਹ ਮੂਰਤ ਬਣਾਕੇ ਤੈਨੂੰ ਦਿਤੀ ਸੀ ਵਾਸਤਵ ਵਿਚ ਉਸ ਮੂਰਤ ਦਾ ਭੇਤ ਸਾਨੂੰ ਮਨੋਰਮਾਂ ਦੀ ਜ਼ਬਾਨੀ ਮਲੂਮ ਹੋਯਾ ਸੀ ਜਦ ਮਨੋਰਮਾਂ ਨੇ ਇੰਦ੍ਰਾ ਪਾਸੋਂ ਉਸ ਵੇਲੇ ਸੁਣਿਆਂ ਸੀ ਜਦ ਮਨੋਰਮਾਂ ਨੂੰ ਆਪਣੀਆਂ ਸਮਝਕੇ ਉਸਦੇ ਪੰਜੇ ਵਿਚ ਫਸ ਗਈ ਸੀ*।

ਕਿਸ਼ੋਰੀ-ਠੀਕ ਹੈ ਪਰ ਇਸ ਵਿਚ ਕੋਈ ਸੰਦੇਹ ਨਹੀਂ ਕਿ ਇਨਾਂ ਸਾਰਿਆਂ ਬਖੇੜਿਆਂ ਦੀ ਜੜ੍ਹ ਓਹ ਦੁਸ਼ਟ ਦਰੋਗਾ ਹੈ। ਜੇ ਜਮਾਨੀਆਂ ਦੇ ਰਾਜ ਵਿਚ ਉਹ ਦਰੋਗਾ ਨ ਹੁੰਦਾ ਥਾਂ ਇਨ੍ਹਾਂ ਗਲਾਂ ਵਿਚੋਂ ਕੋਈ ਭੀ ਸੁਣਨ ਵਿਚ ਨਾ ਆਉਂਦੀ ਤੇ ਨਾਹੀ ਸਾਨੂੰ ਕੋਈ ਦੁਖ ਕਲੇਸ਼ ਹੁੰਦਾ। (ਕਮਲਨੀ ਨੂੰ) ਪਰ ਭੈਣ ਇਹ ਤਾਂ ਦੱਸ ਕਿ ਉਸ ਹਰਾਮੀ ਪਿਲੇ(ਦਰੋਗਾ)ਦਾ ਕੋਈ ਵਾਲੀ ਵਾਰਸ ਭੀ ਸੰਸਾਰ ਵਿਚ ਹੈ ਕਿ ਨਹੀਂ ?

ਕਮਲਨੀ-ਇਕ ਦੇ ਬਿਨਾਂ ਹੋਰ ਕੋਈ ਨਹੀਂ। ਸੰਸਾਰ

* ਦੇਖੋ ਸੰਤਤਿ ਭਾਗ ੧੯ ਕਾਂਡ ੮।

ਵਿਚ ਨਿਯਮ ਹੈ ਕਿ ਜਦ ਆਦਮੀ ਭਲਾਈ ਜਾਂ ਬੁਰਿਆਈ ਕੁਛ ਸਿਖਦਾ ਹੈ ਤਾਂ ਪਹਿਲਾਂ ਆਪਣੇ ਘਰੋਂ ਹੀ ਅਰੰਭ ਕਰਦਾ ਹੈ ਮਾਂ ਪਿਉ ਦੇ ਭੈੜ ਲਾਡ ਪਿਆਰ ਤੇ ਬੇਪਰਵਾਹੀ ਦੇ ਕਾਰਨ ਖੋਟੇ ਚਾਲ ਚਲਨ ਦੇ ਮੁੰਡੇ ਪਹਿਲਾ ਘਰੋਂ ਹੀ ਮਹੂਰਤ ਕਰਦੇ ਹਨ ਫੇਰ ਕੁਛ ਚਿਰ ਪਿੱਛੋਂ ਸੰਸਾਰ ਵਿਚ ਪ੍ਰਸਿਧ ਹੋ ਜਾਂਦੇ ਹਨ ਏਹੋ ਹਾਲ ਇਸ ਨੀਚ ਦਾ ਸੀ ਇਸ ਨੇ ਪਹਿਲਾਂ ਆਪਣੇ ਹੀ ਸਾਕਾਂ ਸੰਬੰਧੀਆਂ ਤੇ ਹੱਥ ਸਾਫ ਕੀਤਾ ਉਨ੍ਹਾਂ ਸਭਨਾਂ ਨੂੰ ਮਾਰਕੇ ਆਪ ਘਰ ਦਾ ਮਾਲਕ ਬਣ ਬੈਠਾ, ਸਾਧੂ ਦਾ ਭੇਖ ਧਾਰਨਾਂ ਇਸਨੇ ਛੋਟੇ ਹੁੰਦਿਆਂ ਤੋਂ ਹੀ ਸਿਖਿਆ ਸੀ, ਲੋਕ ਭੀ ਬਹੁਤਾ ਏਸੇ ਭੇਖ ਕਰਕੇ ਧੋਖੇ ਵਿਚ ਆਗਏ (ਮੁਸਕਰਾਕੇ) ਰਾਜਾ ਗੋਪਾਲ ਸਿੰਘ ਨੇ ਭੀ ਏਸ ਨੂੰ ਵਸਿਸ਼ਟ ਮੁਨੀ ਸਮਝਕੇ ਆਪਣੇ ਪਾਸ ਰੱਖਿਆ ਹੋਯਾ ਸੀ, ਹਾਂ ਇਸਦੇ ਚਾਚੇ ਦਾ ਪੁਤਰ ਭਰਾ ਜ਼ਰੂਰ ਬਚ ਗਿਆ ਹੈ ਜੋ ਇਸਦੇ ਕਾਬੂ ਨਹੀਂ ਆਯਾ ਕਿਉਂਕਿ ਓਹ ਭੀ ਪਰਲੇ ਸਿਰੇ ਦਾ ਲੁੱਚਾ ਸੀ ਅਰ ਇਸਦੀਆਂ ਕਰਤੂਤਾਂ ਨੂੰ ਚੰਗੀ ਤਰਾਂ ਜਾਣਦਾ ਸੀ, ਲਾਚਾਰ ਹੋਕੇ ਏਸਨੂੰ ਉਸਦੀ ਮਿੰਨਤ ਕਰਕੇ ਆਪਣਾ ਸਾਥੀ ਬਣਾਉਣਾ ਪਿਆ।

ਕਿਸ਼ੋਰੀ–ਹੁਣ ਉਹ ਕਿਥੇ ਹੈ? ਮਰ ਗਿਆ ਹੈ! ਉਸਦਾ ਨਾਉਂ ਕੀ ਸੀ?

ਕਮਲਨੀ–ਨਹੀਂ ਓਹ ਮੋਇਆ ਤਾਂ ਨਹੀਂ ਪਰ ਮੋਇਆਂ ਵਰਗਾ ਹੀ ਹੈ ਕਿਉਂਕਿ, ਸਾਡੇ ਪਾਸ ਕੈਦ ਹੈ ਉਸਨੇ ਆਪਣਾ ਨਾਉਂ ਸਿਖੰਡੀ ਰਖ ਲਿਆ ਸੀ, ਤੈਨੂੰ ਪਤਾ ਹੀ ਹੈ ਕਿ ਜਦ ਮੈਂ ਜਮਾਨੀਆਂ ਦੇ ਖਾਸ ਬਾਗ਼ ਵਿਚ ਤਹਿਖਾਨੇ ਤੇ ਸੁਰੰਗਾਂ ਦੇ ਰਸਤੇ ਦੋਹਾਂ ਕੁਮਾਰਾਂ ਤੇ ਵਹੁਟੀਆਂ ਨੂੰ ਲੈਕੇ ਨਿਕਲ ਰਹੀ ਸਾਂ ਤਾਂ ਹਾਥੀ ਵਾਲੇ [illegible] ਜਿਸਨੇ ਇਨ੍ਹਾਂ ਤੇ (ਇੰਦ੍ਰ ਜੀਤ ਸਿੰਘ ਅਤੇ)

ਵਾਰ ਕੀਤਾ ਸੀ।*

ਕਿਸ਼ੋਰੀ-ਹਾਂ ਹਾਂ ਕੀ ਓਹ ਓਹੋ ਦੁਸ਼ਟ ਸੀ ?

ਕਮਲਨੀ-ਹਾਂ ਓਹੋ ਸੀ ਮੈਂ ਉਸਨੂੰ ਆਪਣਾ ਪਖਪਾਤੀ ਸਮਝਦੀ ਸੀ ਪਰ ਬੇਈਮਾਨ ਨੇ ਮੈਨੂੰ ਧੋਖਾ ਦਿਤਾ ਈਸ਼੍ਵਰ ਦੀ ਕਿਰਪਾ ਸੀ ਕਿ ਓਹ ਪਹਿਲੇਵਾਰ ਵਿਚ ਹੀ ਫੜਿਆ ਗਿਆ ਨਹੀਂ ਤਾਂ ਮੈਨੂੰ ਉਸਦੇ ਹਥੋਂ ਬੜੇ ਦੁਖ ਝਲਣੇ ਪੈਂਦੇ।

ਕਮਲਨੀ ਨੇ ਅਜੇ ਇਹ ਗਲ ਕਹੀ ਹੀ ਸੀ ਕਿ ਓਸਦਾ ਧਿਆਨ ਸਾਹਮਣੇ ਪਾਸੇ ਬਨ ਵਲ ਜਾ ਪਿਆ, ਵੇਖਿਆ ਕਿ ਕੌਰ ਆਨੰਦ ਸਿੰਘ ਸਬਜ਼ੇ ਘੋੜੇ ਤੇ ਸਵਾਰ ਆ ਰਿਹਾ ਹੈ ਤੇ ਨਾਲ ਇਕ ਘੋੜੇ ਤੇ ਸਵਾਰ ਤਾਰਾ ਸਿੰਘ ਤੇ ਹੋਰ ਕੋਈ ਆਦਮੀ ਨਾਲ ਨਹੀਂ ਹੈ ਨਾਲ ਹੀ ਕਮਲਨੀ ਨੂੰ ਕੁਛ ਹੋਰ ਅਨੋਖੀ ਘਟਨਾ ਨਜ਼ਰ ਆਈ ਜਿਸ ਨੂੰ ਵੇਖਕੇ ਓਹ ਤ੍ਰਬਕ ਉਠੀ ਅਰ ਸਭਨਾਂ ਦਾ ਧਿਆਨ ਓਸ ਪਾਸੇ ਜਾ ਪਿਆ।

ਓਸਨੇ ਵੇਖਿਆ ਕਿ ਆਨੰਦਸਿੰਘ ਤੇ ਤਾਰਾਸਿੰਘ ਬਨਵਿਚੋਂ ਨਿਕਲ ਕੇ ਕੁਛ ਹੀ ਦੂਰ ਆਏ ਹਨ ਕਿ ਅਚਾਨਕ ਠਹਿਰ ਕੇ ਓਨਾਂ ਨੇ ਪਿਛਾਹਾਂ ਵਲ ਵੇਖਿਆ।ਓਸੇ ਹੀ ਵੇਲੇ ਦਸ ਬਾਰਾਂ ਆਦਮੀ ਹਥਾਂ ਵਿਚ ਤੀਰ ਕਮਾਨ ਲਈ ਮੂੰਹ ਤੇ ਨਕਾਬਾਂ ਪਾਈ ਬਨ ਵਿਚੋਂ ਨਿਕਲ ਕੇ ਫੁਰਤੀ ਨਾਲ ਇਨਾਂ ਦੋਹਾਂ ਤੇ ਤੀਰ ਚਲਾਉਣ ਲਗ ਪਏ,ਇਹ ਦੋਵੇਂ ਭੀ ਮਿਆਨਾਂ ਵਿਚੋਂ ਤਲਵਾਰਾਂ ਧੂਹਕੇ ਓਨਾਂ ਵਲ ਦੌੜੇ ਅਰ ਦੇਖਦਿਆਂ ੨ ਸਾਰੇ ਲੜਦੇ ੨ ਮੁੜ ਓਸੇ ਬਨ ਵਿਚ ਜਾਕੇ ਅਖਾਂ ਤੋਂ ਓਹਲੇ ਹੋਗਏ।

ਕਮਲਨੀ,ਕਿਸ਼ੋਰੀ, ਕਾਮਨੀ, ਲਾਡਲੀ ਆਦਿਕ ਇਹ

*ਦੇਖੋ ਸੰਤਤਿ ਭਾਗ ੮ ਕਾਂਡ ੨

ਤਮਾਸ਼ਾ ਵੇਖਕੇ ਘਬਰਾ ਗਈਆਂ ਇਨਾਂ ਦੀ ਇੱਛਾ ਅਨੁਸਾਰ ਕਮਲਨੀ ਦੌੜਕੇ ਹੇਠਾਂ ਉਤਰੀ ਅਰ ਇਕ ਦਾਸੀ ਨੂੰ ਇਹ ਖਬਰ ਇੰਦ੍ਰਜੀਤ ਸਿੰਘ ਨੂੰ ਦਸਣ ਲਈ ਦੌੜਾਇਆ।

## ਅੱਠਵਾਂ ਕਾਂਡ

ਨਾਨਕ ਇਹ ਗੱਲ ਸੋਚ ਰਿਹਾ ਸੀ ਕਿ ਮੈਂ ਪਹਿਲਾਂ ਕਿਸ ਤੇ ਵਾਰ ਕਰਾਂ? ਜੇ ਪਹਿਲਾਂ ਸ਼ਾਂਤਾ ਤੇ ਵਾਰ ਕਰਦਾ ਹਾਂ ਤਾਂ ਖੜਾਕ ਸੁਣਕੇ ਭੂਤ ਨਾਥ ਉਠ ਖਲੋਵੇਗਾ ਅਰ ਮੈਨੂੰ ਫੜ ਲਵੇਗਾ ਕਿਉਂਕਿ ਮੈਂ ਇਕੱਲਾ ਕਿਸੇਤਰਾਂ ਓਸ ਦਾ ਟਾਕਰਾ ਨਹੀਂ ਕਰ ਸਕਦਾ। ਸੋ ਪਹਿਲਾਂ ਭੂਤ ਨਾਥ ਨੂੰ ਹੀ ਚਿਤ ਕਰਨਾ ਚਾਹੀਦਾ ਹੈ ਜੇ ਕੁਛ ਰੌਲਾ ਸੁਣਕੇ ਸ਼ਾਂਤਾ ਜਾਗ ਭੀ ਪਵੇ ਗੀ ਤਾਂ ਮੇਰਾ ਕੀ ਵਿਗਾੜ ਸਕਦੀ ਹੈ ਮੈਂ ਓਸਨੂੰ ਉੱਠਣ ਭੀ ਨਹੀਂ ਦੇਵਾਂਗਾ ਓਹ ਇਸਤ੍ਰੀ ਮੇਰਾ ਕੀ ਕਰ ਸਕਦੀ ਹੈ? ਪਰ ਹੁਣ ਇਹ ਵੇਖਣਾ ਚਾਹੀਦਾ ਹੈ ਕਿ ਇਨਾਂ ਦੋਹਾਂ ਵਿਚੋਂ ਸ਼ਾਂਤਾ ਕੇਹੜੀ ਹੈ ਤੇ ਭੂਤ ਨਾਥ ਕੇਹੜਾ ਹੈ।

ਥੋੜੇ ਚਿਰ ਵਿਚ ਏਹੋ ਜੇਹੀਆਂ ਕਈ ਗਲਾਂ ਓਹ ਸੋਚ ਰਿਹਾ ਸੀ ਪਰ ਏਨਾਂ ਦੋਹਾਂ ਵਿਚੋਂ ਭੂਤਨਾਥ ਕੇਹੜਾ ਹੈ ਇਸਗੱਲ ਦਾ ਪਤਾ ਨ ਲਗਣ ਕਰਕੇ ਓਸ ਨੇ ਸੋਚਿਆ ਕਿ ਇਨਾਂ ਦੋਹਾਂ ਨੂੰ ਹੀ ਫੜ ਕੇ ਲੈ ਚਲਣਾ ਚਾਹੀਦਾ ਹੈ, ਅਜੇਹਾ ਕਰਨ ਨਾਲ ਮੇਰੀ ਮਾਂ ਬੜੀ ਪ੍ਰਸੰਨ ਹੋਵੇਗੀ।

ਨਾਨਕ ਨੇ ਆਪਣੇ ਬਟੂਏ ਵਿਚੋਂ ਬੇਹੋਸ਼ੀ ਦੀ ਤੇਜ਼ ਦਵਾ ਕਢਕੇ ਦੋਹਾਂ ਦੇ ਮੂੰਹ ਦੇ ਉਪਰ ਚੱਦਰ ਦੇ ਉੱਪਰ ਹੀ ਛਿੜਕ ਦਿਤੀ ਤੇ ਓਨਾਂ ਦੇ ਬੇਹੋਸ਼ ਹੋਣ ਨੂੰ ਉਡੀਕਣ ਲਗਾ।

ਥੋੜੇ ਚਿਰ ਪਿਛੋਂ ਜਦ ਬੇਹੋਸ਼ੀ ਦੇ ਘੁਰਾੜੇ ਵੱਜਣ ਲਗ ਪਏ

ਤਾਂ ਨਾਨਕ ਸਮਝ ਗਿਆ ਕਿ ਬੇਹੋਸ਼ ਹੋਗਏ ਹਨ ਤਾਂ ਓਨਾਂ ਦੇ ਮੂੰਹ ਤੋਂ ਚੱਦਰ ਹਟਾ ਦਿਤੀ ਤਦ ਵੇਖਿਆ ਕਿ ਇਨਾਂ ਵਿਚ ਭੂਤ ਨਾਥ ਕੋਈ ਭੀ ਨਹੀਂ ਹੈ ਸਗੋਂ ਓਹ ਦੋਵੇਂ ਇਸਤ੍ਰੀਆਂ ਹਨ ਜਿਨਾਂ ਵਿਚੋਂ ਇਕ ਤਾਂ ਸ਼ਾਂਤਾ ਹੈ ਤੇ ਦੂਸਰੀ ਨੂੰ ਨਾਨਕ ਨਹੀਂ ਪਛਾਣ ਦਾ ਸੀ।

ਨਾਨਕ ਨੇ ਫੇਰ ਇਕ ਵਾਰੀ ਦਵਾ ਸੁੰਘਾਕੇ ਸ਼ਾਂਤਾ ਨੂੰ ਚੰਗੀ ਤਰਾਂ ਬੇਹੋਸ਼ ਕਰ ਲਿਆ ਫੇਰ ਮੰਜੀ ਤੋਂ ਚੁਕਕੇ ਬੜੇ ਧਿਆਨ ਨਾਲ ਤੰਬੂ ਦੇ ਬਾਹਰ ਲੈ ਆਇਆ ਓਥੇ ਓਸਦਾ ਇਕ ਸਾਥੀ ਖਲੋਤਾ ਸੀ ਦੋਹਾਂ ਨੇ ਸ਼ਾਂਤਾ ਦੀ ਗੰਢ ਬੱਧੀ ਅਰ ਫੁਰਤੀ ਨਾਲ ਬਾਹਰ ਨਿਕਲ ਗਏ।

ਸ਼ਾਂਤਾ ਦੇ ਮਿਲ ਜਾਣ ਕਰਕੇ ਨਾਨਕ ਬੜਾ ਪ੍ਰਸੰਨ ਹੋਯਾ ਓਹ ਸੋਚ ਦਾ ਜਾਂਦਾ ਸੀ ਕਿ ਮੇਰੀ ਮਾਂ ਬੜੀ ਪ੍ਰਸੰਨ ਹੋਵੇਗੀ ਤੇ ਮੇਰੀ ਬੜੀ ਵਡਿਆਈ ਕਰੇਗੀ, ਹੁਣ ਮੈਂ ਆਪ ਏਸ ਨੂੰ ਮਾਂ ਪਾਸ ਲੈ ਜਾਵਾਂਗਾ ਫੇਰ ਆਕੇ ਭੂਤ ਨਾਥ ਨੂੰ ਭੀ ਕਾਬੂ ਕਰਾਂਗਾ, ਏਸੇਤਰਾਂ ਹੌਲੀ ਹੌਲੀ ਆਪਣੇ ਬਾਕੀ ਵੈਰੀਆਂ ਨੂੰ ਭੀ ਸੋਧ ਲਵਾਂਗਾ।

ਪਹਿਰ ਭਰ ਦੇ ਪਿਛੋਂ ਨਾਨਕ ਇਕ ਅਜੇਹੀ ਥਾਂ ਪਹੁੰਚਾ ਜਿਥੇ ਓਸ ਦੇ ਸਾਥੀ ਦੋ ਕਿਸੇ ਕਸਾਏ ਘੋੜੇ ਲਈ ਖੜੇ ਸਨ। ਨਾਨਕ ਨੇ ਘੋੜੇ ਤੇ ਸਵਾਰ ਹੋਕੇ ਸ਼ਾਂਤਾ ਨੂੰ ਆਪਣੇ ਅਗੇ ਰੱਖ ਲਿਆ ਫੇਰ ਉਸਦੇ ਸਾਥੀ ਭੀ ਸਵਾਰ ਹੋ ਗਏ ਅਰ ਸਭਨਾਂ ਨੇ ਪੂਰਬ ਦਾ ਰਾਹ ਲੀਤਾ।

ਦੂਸਰੇ ਦਿਨ ਸੰਧਿਆਂ ਵੇਲੇ ਨਾਨਕ ਆਪਣੇ ਘਰ ਪਹੁੰਚਾ ਰਸਤੇ ਵਿਚ ਉਸਨੇ ਤੇ ਉਸਦੇ ਸਾਥੀਆਂ ਨੇ ਕਈ ਵਾਰੀ ਭੋਜਨ ਕੀਤਾ ਪਰ ਸ਼ਾਂਤਾ ਨੂੰ ਪਾਣੀ ਤਕ ਨਾ ਦਿਤਾ, ਜਦ ਏਹ ਗਲ ਮਲੂਮ ਹੋਈ ਕਿ ਹੁਣ ਇਸਦੀ ਬੇਹੋਸ਼ੀ ਘਟ ਹੋਗਈ ਹੈ ਤਾਂ ਹੋਰ ਦੁਵਾ

ਸੁੰਘਾ ਕੇ ਬੇਹੋਸ਼ ਕਰ ਦਿਤੀ ਗਈ।

ਨਾਨਕ ਨੂੰ ਵੇਖ ਕੇ ਉਸਦੀ ਮਾਂ ਬੜੀ ਪ੍ਰਸੰਨ ਹੋਈ ਅਰ ਜਦ ਉਸਨੂੰ ਇਹ ਪਤਾ ਲਗਾ ਕਿ ਉਸਦਾ ਸਪੁਤ੍ਰ ਸ਼ਾਂਤਾ ਨੂੰ ਫੜ ਲਿਆਇਆ ਹੈ ਤਾਂ ਉਸਦੀ ਖੁਸ਼ੀ ਦੀ ਕੋਈ ਹੱਦ ਨ ਰਹੀ, ਉਸਨੇ ਨਾਨਕ ਦੀ ਬੜੀ ਖਾਤਰ ਕੀਤੀ ਅਰ ਕਿਹਾ ਹੁਣ ਇਸ ਤੋਂ ਬਦਲਾ ਲੈਣ ਵਿਚ ਰੱਤੀ ਭੀ ਦੇਰ ਨ ਕਰਨੀ ਚਾਹੀਏ ਏਸ ਨੂੰ ਥੰਮ ਨਾਲ ਬੰਨ੍ਹ ਹੋਸ਼ ਵਿਚ ਲਿਆ ਕੇ ਪਹਿਲਾਂ ਇਸਦੀ ਖਬਰ ਜੁਤੀਆਂ ਨਾਲ ਲੈਣੀ ਚਾਹੀਦੀ ਹੈ ਫੇਰ ਜੋ ਕੁਛ ਹੋਵੇਗਾ ਸੋ ਵੇਖਿਆ ਜਾਵੇਂਗਾ। ਪਰ ਇਸਦੇ ਮੂੰਹ ਵਿਚ ਕਪੜਾ ਚੰਗੀ ਤਰਾਂ ਤੂੰਨ ਦੇਣਾ ਚਾਹੀਦਾ ਹੈ ਤਾਕਿ ਇਹ ਰੌਲਾ ਨਾ ਪਾ ਸਕੇ ਤੇ ਨਾ ਸਾਨੂੰ ਗਾਲ੍ਹਾਂ ਕੱਢੇ।

ਨਾਨਕ ਨੇ ਏਸੇ ਤਰਾਂ ਕੀਤਾ, ਸ਼ਾਂਤਾ ਦੇ ਮੂੰਹ ਵਿਚ ਕਪੜਾ ਤੂੰਨ ਕੇ ਦਲਾਨ ਦੇ ਇਕ ਥੰਮ ਨਾਲ ਬੰਨ੍ਹ ਦਿਤਾ ਫੇਰ ਹੋਸ਼ ਵਿਚ ਲਿਆਂਦਾ। ਅਪਣੀ ਅਜਹੀ ਦਸ਼ਾ ਦੇਖਕੇ ਓਹ ਬਹੁਤ ਹੀ ਘਬ-ਰਾਈ ਪਰ ਕੁਛ ਬੋਲ ਨ ਸਕੀ ਅਰ ਰੋਣ ਲਗ ਪਈ।

ਨਾਨਕ ਨੇ ਉਸਦੀ ਇਸ ਦਸ਼ਾ ਤੇ ਕੁਛ ਧਿਆਨ ਨ ਕੀਤਾ ਅਰ ਆਪਣੀ ਮਾਂ ਦੀ ਆਗਿਆ ਅਨੁਸਾਰ ਉਸਨੂੰ ਜੁਤੀਆਂ ਮਾਰਨ ਲਗ ਪਿਆ, ਏਥੋਂ ਤਕ ਕਿ ਉਹ ਬੇਹੋਸ਼ ਹੋਕੇ ਝੂਲ ਗਈ ਉਸ ਵੇਲੇ ਨਾਨਕ ਦੀ ਮਾਂ ਇਕ ਕਾਗਤ ਦਾ ਪੁਰਜਾ ਨਾਨਕ ਦੇ ਅਗੇ ਸੁਟਕੇ ਏਹ ਆਖਦੀ ਹੋਈ ਘਰੋਂ ਬਾਹਰ ਨਿਕਲ ਗਈ ਕਿ ਪਹਿਲਾਂ ਇਸ ਨੂੰ ਚੰਗੀ ਤਰਾਂ ਪੜ੍ਹ ਲੈ ਇਤਨੇ ਨੂੰ ਮੈਂ ਭੀ ਬਾਹਰੋਂ ਹੋਕੇ ਮੁੜ ਆਉਂਦੀ ਹਾਂ।

ਉਸਦੀ ਇਸ ਕਾਰਵਾਈ ਨੇ ਨਾਨਕ ਨੂੰ ਹੈਰਾਨ ਕਰ ਦਿਤਾ

ਉਸਨੇ ਉਹ ਕਾਗਜ਼ ਚੁਕ ਲਿਆ ਤੇ ਦੀਵੇ ਦੇ ਪਾਸ ਲਜਾ ਕੇ ਪੜ੍ਹਨ ਲਗਾ ਉਸ ਵਿਚ ਲਿਖਿਆ ਸੀ ਕਿ:-

ਭੂਤ ਨਾਥ ਦੇ ਨਾਲ ਏਯਾਰੀ ਕਰਨੀ ਜਾਂ ਉਸਦਾ ਟਾਕਰਾ ਕਰਨਾ ਨਾਨਕ ਵਰਗੇ ਛੋਕਰਿਆਂ ਦਾ ਕੰਮ ਨਹੀਂ ਹੈ। ਤੂੰ ਸਮਝਦਾ ਹੋਵੇਂ ਗਾ ਕਿ ਸ਼ਾਂਤਾ ਨੂੰ ਫੜ ਲਿਆਇਆਂ ਹਾਂ ਪਰ ਚੰਗੀ ਤਰਾਂ ਸਮਝ ਛੱਡ ਕਿ ਉਹ ਤੇਰੇ ਕਾਬੂ ਨਹੀਂ ਆਸਕਦੀ ਜਿਸ ਇਸਤ੍ਰੀ ਨੂੰ ਤੂੰ ਜੁੱਤੀਆਂ ਮਾਰ ਰਿਹਾ ਹੈ ਉਹ ਸ਼ਾਂਤਾ ਨਹੀਂ ਹੈ। ਪਾਣੀ ਨਾਲ ਉਸਦਾ ਮੂੰਹ ਧੋਕੇ ਦੇਖ ਭੂਤ ਨਾਥ ਦੀ ਕਾਰੀਗਰੀ ਦਾ ਤਮਾਸ਼ਾ ਵੇਖ। ਹੁਣ ਜੇ ਤੈਨੂੰ ਭੀ ਆਪਣੀ ਜਾਨ ਪਿਆਰੀ ਹੈ ਤਾਂ ਖਬਰਦਾਰ ਭੂਤ ਨਾਥ ਦਾ ਕਦੀ ਪਿੱਛਾ ਨਾ ਕਰੀਂ।

ਇਹ ਚਿੱਠੀ ਪੜ੍ਹਦਿਆਂ ਹੀ ਭੂਤ ਨਾਥ ਦੀ ਹੋਸ਼ ਉੱਡ ਗਈ ਝੱਟ ਪੱਟ ਪਾਣੀ ਲਿਆਇਆ ਮੂੰਹ ਵਿਚ ਤੁੰਨਿਆਂ ਹੋਇਆ ਕਪੜਾ ਉਸਦੇ ਮੂੰਹ ਵਿਚੋਂ ਕੱਢਕੇ ਸ਼ਾਂਤਾ ਦਾ ਮੂੰਹ ਧੋਣ ਲੱਗ ਪਿਆ ਇਤਨੇ ਨੂੰ ਓਹ ਭੀ ਹੋਸ਼ ਵਿਚ ਆਗਈ। ਮੂੰਹ ਧੋਤੇ ਜਾਣ ਤੇ ਉਸ ਨੇ ਵੇਖਿਆ ਕੇ ਕਿ ਇਹ ਤਾਂ ਉਸਦੀ ਜਨਮ ਦਾਤੀ ਮਾਂ ਰਾਮ ਦੇਈ ਹੈ। ਹੋਸ਼ ਵਿਚ ਆਉਂਦਿਆਂ ਹੀ ਉਸਨੇ ਕਿਹਾ ਕਿਉਂ ਪੁਤਰ ਤੂੰ ਮੇਰਾ ਅਜੇਹਾ ਹਾਲ ਕਿਉਂ ਕੀਤਾ?

ਨਾਨਕ ਦੇ ਅਚੰਭੇ ਦੀ ਕੋਈ ਹੱਦ ਨ ਰਹੀ ਉਹ ਘਬਰਾਕੇ ਆਪਣੀ ਮਾਂ ਦੇ ਮੂੰਹ ਵਲ ਵੇਖਣ ਲਗ ਪਿਆ ਅਰ ਕੋਈ ਗੱਲ ਉਸ ਦੇ ਮੂੰਹੋਂ ਨ ਨਿਕਲੀ। ਰਾਮ ਦੇਈ ਕਲਪਦੀ ਹੋਈ ਉਸਨੂੰ ਗਾਲ੍ਹਾਂ ਕੱਢਣ ਲਗ ਪਈ ਤੇ ਉਹ ਚੁਪ ਚਾਪ ਸਿਰ ਨੀਵਾਂ ਪਾਈ ਸੁਣਦਾ ਰਿਹਾ। ਜਦ ਨਾਨਕ ਦਾ ਮਨ ਕੁਝ ਚੇਤੰਨ ਹੋਇਆ ਤਾਂ ਉਸਨੇ ਸੋਚਿਆ ਪਹਿਲੇ ਉਸ ਰਾਮਦੇਈ ਨੂੰ ਫੜਨਾ ਚਾਹੀਏ ਜੋ ਚਿੱਠੀ ਸੁਟਕੇ

ਚਲੀ ਗਈ ਹੈ ਪਰ ਹੁਣ ਇਹ ਭੀ ਉਸਦੀ ਸਾਮਰੱਥ ਤੋਂ ਬਾਹਰ ਸੀ ਕਿਉਂ ਕਿ ਉਸ ਨੂੰ ਗਿਆਂ ਬਹੁਤ ਚਿਰ ਹੋ ਚੁਕਾ ਸੀ ਇਸ ਲਈ ਨਾਨਕ ਨੇ ਸੋਚਿਆ ਕਿ ਉਹ ਕਿਸੇਤਰਾਂ ਕਾਬੂ ਨਹੀਂ ਆ ਸਕਦੀ।

ਨਾਨਕ ਨੇ ਉਠਕੇ ਆਪਨੀ ਮਾਂ ਦੇ ਹੱਥ ਪੈਰ ਖੋਲ ਸੁਣੇ ਅਰ ਕਿਹਾ ਕਿ ਮੈਨੂੰ ਕੁਝ ਸਮਝ ਨਹੀਂ ਆਉਂਦੀ ਕਿ ਤੂੰ ਓਥੇ ਕਿਸਤਰਾਂ ਪਹੁੰਚ ਗਈ ਅਰ ਇਥੇ ਰੋਹਣ ਵਾਲੀ ਰਾਮ ਦੇਈ ਕੌਣ ਸੀ, ਤੇ ਕਿਸਤਰਾਂ ਆਈ?

ਰਾਮ ਦੇਈ-ਮੈਨੂੰ ਇਸ ਗਲ ਦਾ ਕੁਝ ਪਤਾ ਨਹੀਂ ਮੈਂ ਏਸੇ ਘਰ ਵਿਚ ਸੀ, ਤੇ ਏਥੇ ਹੀ ਬੇਹੋਸ਼ ਹੋਈ, ਅਰ ਹੋਸ਼ ਆਉਣ ਤੇ ਭੀ ਆਪਣੇ ਆਪ ਨੂੰ ਇਥੇ ਹੀ ਵੇਖ ਦੀ ਹਾਂ ਤੂੰ ਦੱਸ ਜੋ ਕੀ ਗੱਲ ਹੋਈ ਸੀ, ਅਰ ਮੇਰੇ ਨਾਲ ਅਜੇਹਾ ਵਰਤਾਉ ਕਿਉਂ ਕੀਤਾ?

ਨਾਨਕ ਨੇ ਹੈਰਾਨ ਹੋਕੇ ਸਾਰੀ ਕਹਾਣੀ ਸੁਣਾਈ ਅਰ ਕਿਹਾ ਕਿ ਹੁਣ ਤੂੰ ਹੀ ਦੱਸ ਕਿ ਮੈਂ ਇਸ ਵਿੱਚ ਕੇਹੜੀ ਭੁਲ ਕੀਤੀ ਹੈ।

## ਨੌਵਾਂ ਕਾਂਡ

ਦੁਪੈਹਰ ਢਲ ਚੁਕੀ ਹੈ ਮਹਾਰਾਜ ਸੁਰੇਂਦ੍ਰ ਸਿੰਘ ਭੋਜਨ ਕਰਕੇ ਆਏ ਹਨ ਤੇ ਪਲੰਗ ਤੇ ਲੇਟੇ ਹੋਏ ਪਾਨ ਚਬ ਰਹੇ ਹਨ, ਅਰ ਆਪਣੇ ਮਿਤ੍ਰਾਂ ਤੇ ਬਚਿਆਂ ਨਾਲ ਖੁਸ਼ੀ ਦੀਆਂ ਗੱਲਾਂ ਕਰ ਰਹੇ ਹਨ।

ਮਹਾਰਾਜ ਦੇ ਬਿਨਾਂ ਇਸ ਵੇਲੇ ਏਥੇ ਰਾਜਾ ਬੀਰੇਂਦ੍ਰਸਿੰਘ, ਇੰਦ੍ਰਜੀਤਸਿੰਘ,ਆਨੰਦਸਿੰਘ, ਰਾਜਾਗੋਪਾਲਸਿੰਘ, ਜੀਤਸਿੰਘ, ਤੇਜ

ਸਿੰਘ, ਦੇਵੀ ਸਿੰਘ, ਪੰਨਾ ਲਾਲ, ਰਾਮ ਨਰਾਇਣ, ਪੰਡਤ ਬਦ੍ਰੀ ਨਾਥ, ਚੂਨੀ ਲਾਲ, ਜਗਨ ਨਾਥ ਜੋਤਸ਼ੀ, ਭੈਰੋਂ ਸਿੰਘ, ਇੰਦ੍ਰ ਦੇਵ, ਅਰ ਗੋਪਾਲ ਸਿੰਘ ਦੇ ਮਿਤ੍ਰ ਭਰਥ ਸਿੰਘ ਜੀ ਬੈਠੇ ਹਨ।

ਬੀਰੇਂਦਰ ਸਿੰਘ—ਇਸ ਵਿਚ ਕੋਈ ਸੰਦੇਹ ਨਹੀਂ ਕਿ ਜੋ ਤਲਿਸਮ ਮੈਂ ਤੋੜਿਆ ਸੀ ਉਹ ਇਸ ਤਲਿਸਮ ਦੇ ਅਗੇ ਰੁਪੈ ਵਿਚੋਂ ਇਕ ਪੈਸਾ ਭੀ ਨਹੀਂ ਹੈ, ਨਾਲ ਹੀ ਜਮਾਨੀਆਂ ਰਾਜ ਵਿਚ ਜਿਹੇ ੨ ਮਹਾਂ ਪੁਰਸ਼ ਦਿਰੋਗੇ ਵਾਂਗ ਰਹਿ ਚੁਕੇ ਹਨ ਤੇ ਜੋ ਕੁਝ ਘਟਨਾਂਵਾਂ ਹੋਈਆਂਹ ਨ ਉਨ੍ਹਾਂ ਦਾ ਪ੍ਰਮਾਨ ਹੋਰ ਕਿਤੇ ਨਹੀਂ ਮਿਲਦਾ।

ਗੋਪਾਲ—ਇਨਾਂ ਸਭਨਾਂ ਬਖੇੜਿਆਂ ਦੀ ਜੜ੍ਹ ਏਹੋ ਤਲਿਸਮ ਸਮਝਣਾਂ ਚਾਹੀ ਦਾ ਹੈ ਇਸੇ ਦਾ ਆਨੰਦ ਲੁਟਣ ਲਈ ਲੋਕਾਂ ਨੇ ਇਹ ਬਖੇੜੇ ਮਚਾਏ ਅਰ ਏਸੇ ਦੇ ਕਾਰਨ ਹੀ ਤਿਨ੍ਹਾਂ ਦੀ ਤਾਕਤ ਵਧੀ।

ਜੀਤ—ਬੇਸ਼ੱਕ ਏਹੋ ਗਲ ਹੈ।

ਸੁਰੇਂਦਰ—ਸਾਨੂੰ ਤਾਂ ਦਰੋਗੇ ਦੇ ਕੰਮਾਂ ਦੇ ਅਚੰਭਾ ਹੁੰਦਾ ਹੈ, ਪਤਾ ਨਹੀਂ ਜੋ ਕਿਸ ਜੀਵਣ ਪਿੱਛੇ ਉਸ ਦੁਸ਼ਟ ਨੇ ਅਜੇਹੇ ਕੁਕਰਮ ਕੀਤੇ ਹਨ ?

ਭਰਥ—(ਹੱਥ ਜੋੜਕੇ) ਮੈਂ ਸਮਝਦਾ ਹਾਂ ਕਿ ਦਰੋਗੇ ਦੇ ਕੁਕਰਮਾਂ ਦਾ ਹਾਲ ਅਜੇ ਤਕ ਮਹਾਰਾਜ ਨੇ ਨਹੀਂ ਸੁਣਿਆਂ, ਉਸਦਾ ਭਾਂਡਾ ਤਦ ਭੁਜੇਗਾਜਦ ਅਸੀ ਆਪਣਾ ਹਾਲ ਸੁਣਾਂਵਾਂਗੇ।

ਸੁਰੇਂਦ੍ਰ—ਠੀਕ ਹੈ ਅਜ ਅਸਾਂ ਭੀ ਆਪਦਾ ਕਿੱਸਾ ਸੁਣਨ ਵਾਸਤੇ ਹੀ ਅਰਾਮ ਨਹੀਂ ਕੀਤਾ।

ਭਰਥ—ਮੈਂ ਆਪਣੀ ਦੁਖ ਕਥਾ ਸੁਨਾਉਣ ਨੂੰ ਤਿਆਰ ਹਾਂ।

ਜੀਤ—ਚੰਗਾ, ਤਾਂ ਅਰੰਭ ਕਰੋ।

ਭਰਥ ਬਹੁਤ ਹਫਾ—ਮੈਂ ਜਮਾਨੀਆਂ ਦੇ ਰਹਿਣ ਵਾਲਾ ਤੇ

ਇਕ ਜ਼ਿਮੀ ਦਾਰ ਦਾ ਪੁਤਰ ਹਾਂ, ਮੈਂਨੂੰ ਇਸ ਗੱਲ ਦਾ ਮਾਨ ਪ੍ਰਾਪਤ ਸੀ ਕਿ ਰਾਜਾ ਗੋਪਾਲ ਸਿੰਘ ਜੀ ਮੈਨੂੰ ਆਪਨਾ ਮਿਤ੍ਰ ਸਮਝਦੇ ਹਨ ਇਥੋਂ ਤਕ ਕਿ ਸਾਰੀ ਸਭਾ ਵਿਚ ਭੀ ਓਹ ਮੈਨੂੰ ਮਿਤ੍ਰ ਆਖਿਆ ਕਰਦੇ ਸਨ, ਘਰ ਵਿਚ ਭੀ ਮੈਥੋਂ ਕੋਈ ਪੜਦਾ ਨਹੀਂ ਸੀ, ਏਸੇ ਲਈ ਉਥੋਂ ਦੇ ਰਾਜ ਕਰਮਚਾਰੀ ਤੇ ਵਜ਼ੀਰ ਮੈਥੋਂ ਡਰਦੇ ਸਨ, ਪਰ ਦਰੋਗੇ ਨੂੰ ਇਹ ਗਲ ਨਹੀਂ ਭਾਉਂਦੀ ਸੀ।

ਕੇਵਲ ਰਾਜਾ ਗੋਪਾਲ ਸਿੰਘ ਜੀ ਹੀ ਨਹੀਂ ਸਗੋਂ ਇਨ੍ਹਾਂ ਦੇ ਪਿਤਾ ਜੀ ਭੀ ਮੈਨੂੰ ਪੁਤਰਾਂ ਵਾਂਗ ਪਿਆਰ ਕਰਦੇ ਸਨ ਬਹੁਤਾ ਇਸ ਕਰਕੇ ਕਿ ਸਾਡੇ ਦੋਹਾਂ ਮਿਤ੍ਰਾਂ ਦੇ ਚਾਲ ਚਲਨ ਵਿਚ ਕੋਈ ਬੁਰਾਈ ਨਹੀਂ ਦਿਸਦੀ ਸੀ।

ਜਮਾਨੀਆਂ ਵਿਚ ਜੋ ਬੇਈਮਾਨ ਦੁਸ਼ਟਾਂ ਦੀ ਇਕ ਗੁਪਤ ਕਮੇਟੀ ਸੀ ਉਸਦਾ ਹਾਲ ਆਪ ਜਾਣ ਹੀ ਚੁਕੇ ਹੋ ਉਸਦਾ ਬਹੁਤ ਹਾਲ ਦੱਸਣ ਦੀ ਲੋੜ ਨਹੀਂ, ਹਾਂ ਸਮੇਂ ੨ ਸਿਰ ਸੈਨਤ ਕਰ ਦੇਣ ਨਾਲ ਹੀ ਬਹੁਤ ਕੰਮ ਚਲ ਜਾਵੇਗਾ।

ਰਿਆਸਤਾਂ ਵਿਚ ਸਾਧਾਰਨ ਕਈ ਤਰਾਂ ਦੀਆਂ ਘਟ-ਨਾਵਾਂ ਹੋ ਹੀ ਜਾਂਦੀਆਂ ਹਨ ਇਸ ਲਈ ਰਾਜਾ ਗੋਪਾਲ ਸਿੰਘ ਨੂੰ ਗੱਦੀ ਮਿਲਨ ਤੋਂ ਪਹਿਲਾਂ ਜੋ ਕੁਝ ਮੇਰੇ ਤੇ ਬੀਤੀ ਮੈਂ ਉਸਨੂੰ ਸਾਧਾਰਨ ਸਮਝਕੇ ਛੱਡ ਦੇਂਦਾ ਹਾਂ ਅਰ ਉਸ ਵੇਲੇ ਤੋਂ ਆਪਣਾ ਹਾਲ ਦਸਦਾ ਹਾਂ ਜਦ ਉਨ੍ਹਾਂ ਦਾ ਵਿਆਹ ਹੋ ਚੁਕਾ ਸੀ। ਵਿਆਹ ਵਿਚ ਜੋ ਕੁਝ ਚਾਲ ਬਾਜੀ ਹੋਈ ਹੈ ਉਸਦਾ ਹਾਲ ਆਪ ਸੁਣ ਹੀ ਚੁਕੇ ਹੋ। ਭਾਵੇਂ ਉਹ ਗੁਪਤ ਕਮੇਟੀ ਭੂਤ ਨਾਥ ਦੀ ਕ੍ਰਿਪਾ ਨਾਲ ਟੁਟ ਚੁਕੀ ਸੀ ਪਰ ਉਸਦੀ ਜੜ੍ਹ ਨਹੀਂ ਗਈ ਸੀ, ਕਿਉਂ ਕਿ ਉਹ ਦੁਸ਼ਟ ਦਰੋਗਾ ਹਰ ਪਰਕਾਰ ਸਾਫ਼ ਬਚ ਗਿਆ ਸੀ, ਰਾਜਾ

ਗੋਪਾਲ ਸਿੰਘ ਜੀ ਦਾ ਵਿਆਹ ਹੋ ਜਾਣਦੇ ਪਿਛੋਂ ਇਕ ਦਿਨ ਮੇਰੇ ਇਕ ਨੌਕਰ ਨੇ ਜੋ ਰਾਤ ਵੇਲੇ ਮੇਰੇ ਪੈਰ ਝੱਸ ਰਿਹਾ ਸੀ, ਮੈਨੂੰ ਕਿਹਾ ਕਿ ਰਾਜਾ ਗੋਪਾਲ ਸਿੰਘ ਦਾ ਵਿਆਹ ਲਛਮੀ ਦੇਵੀ ਨਾਲ ਨਹੀਂ ਹੋਇਆ ਸਗੋਂ ਕਿਸੇ ਹੋਰ ਹੀ ਇਸਤ੍ਰੀ ਨਾਲ ਹੋਇਆ ਹੈ ਅਰ ਇਹ ਕੰਮ ਦਰੋਗੇ ਨੇ ਵੱਢੀ ਲੈਕੇ ਕੀਤਾ ਹੈ ਅਰ ਇਸ ਕੰਮ ਨੂੰ ਸੁਖੈਨ ਹੀ ਸਿਰੇ ਚੜ੍ਹਾਉਣ ਪਿਛੇ ਹੀ ਗੋਪਾਲ ਸਿੰਘ ਦੇ ਪਿਤਾ ਨੂੰ ਦਰੋਗੇ ਨੇ ਮਾਰ ਦਿੱਤਾ ਹੈ।

ਇਹ ਸੁਣਦਿਆਂ ਹੀ ਮੈਂ ਤ੍ਰਬਕ ਉਠਿਆ, ਮੇਰੇ ਅਚੰਭੇ ਦੀ ਕੋਈ ਹੱਦ ਨ ਰਹੀ ਮੈਂ ਉਸਨੂੰ ਕਈ ਪ੍ਰਸ਼ਨ ਕੀਤੇ ਪਰ ਉਸਨੇ ਕੋਈ ਅਜੇਹਾ ਉੱਤਰ ਨਾ ਦਿੱਤਾ ਜਿਸ ਨਾਲ ਮੇਰੇ ਮਨ ਨੂੰ ਤਸੱਲੀ ਹੁੰਦੀ ਪਰ ਇਸ ਗੱਲ ਤੇ ਬਹੁਤ ਜ਼ੋਰ ਦਿਤਾ ਕਿ ਜੋ ਕੁਝ ਮੈਂ ਕਿਹਾ ਹੈ ਉਹ ਸਭ ਸੱਚ ਹੈ।

ਮੇਰੇ ਮਨ ਵਿਚ ਤਾਂ ਏਹੋ ਆਇਆ, ਕਿ ਇਸੇ ਵੇਲੇ ਉਠ ਕੇ ਰਾਜਾ ਗੋਪਾਲ ਸਿੰਘ ਦੇ ਪਾਸ ਜਾਕੇ ਸਾਰਾ ਹਾਲ ਦੱਸਾਂ। ਪਰ ਇਹ ਸੋਚ ੇ ਕਿ ਕਿਸੇ ਕੰਮ ਵਿਚ ਕਾਹਲੀ ਨਹੀਂ ਕਰਨੀ ਚਾਹੀ ਦੀ ਮੈਂ ਚੁਪ ਹੋ ਰਿਹਾ ਅਰ ਸੋਚਣ ਲੱਗਾ ਕਿ ਇਹ ਕੰਮ ਕਿਸ ਤਰ੍ਹਾਂ ਹੋਇਆ ਹੈ ਅਰ ਇਸਦਾ ਠੀਕ ੨ ਪਤਾ ਕਿਸਤਰਾਂ ਲੱਗੇ।

ਰਾਤ ਭਰ ਮੈਨੂੰ ਨੀਂਦ ਨ ਆਈ ਤੇ ਏਹੋ ਗੱਲਾਂ ਸੋਚਦਾ ਰਿਹਾ। ਸਵੇਰ ਹੋਣ ਤੇ ਮੈਂ ਇਸ਼ਨਾਨ ਪੂਜਾ ਕਰਕੇ ਰਾਜਾ ਸਾਹਿਬ ਨੂੰ ਮਿਲਨ ਲਈ ਗਿਆ ਮਲੂਮ ਹੋਇਆ ਕਿ ਰਾਜਾ ਸਾਹਿਬ ਮਹਲ ਤੋਂ ਬਾਹਰ ਅਜੇ ਤਕ ਨਹੀਂ ਨਿਕਲੇ। ਮੈਂ ਸਿੱਧਾ ਮਹਲ ਵਿਚ ਚਲਾ ਗਿਆ, ਉਸ ਵੇਲੇ ਗੋਪਾਲ ਸਿੰਘ ਜੀ ਪੂਜਾ ਕਰ ਰਹੇ ਸਨ ਮਾਯਾਰਾਣੀ ਉਨ੍ਹਾਂ ਤੋਂ ਕੁਛ ਦੂਰ ਬੈਠੀ

ਫੁਲਾਂ ਦੇ ਗਜਰੇ ਬਨਾ ਰਹੀ ਸੀ, ਮੈਨੂੰ ਵੇਖਦਿਆਂ ਹੀ ਮਾਯਾਰਾਣੀ ਬੋਲੀ:—ਆਹਾ ਅਜ ਕੀ ਗੱਲ ਹੈ ? ਮਲੂੰਮ ਹੁੰਦਾ ਹੈ ਕਿ ਮੇਰੇ ਵਾਸਤੇ ਕੋਈ ਸੁਗਾਤ ਲਿਆਏ ਹੋ ॥

ਇਸਦੇ ਉਤਰ ਵਿਚ ਮੈਂ ਹੱਸਕੇ ਚਪ ਹੋ ਰਿਹਾ ਅਰ ਮੈਂ ਗੁਪਾਲਸਿੰਘ ਜੀਦੀ ਸੈਨਤ ਨਾਲ ਇਕ ਆਸਨ ਤੇ ਬੈਠ ਗਿਆ ਪੂਜਾ ਤੋਂ ਵੇਹਲੇ ਹੋਕੇ ਗੁਪਾਲਸਿੰਘ ਜੀ ਮੇਰੇ ਨਾਲ ਗੱਲਾਂ ਕਰਨ ਲਗ ਪਏ ਮੈਂ ਚਾਹੁੰਦਾ ਸੀ ਕਿ ਮਾਯਾਰਾਣੀ ਉਠਕੇ ਚਲੀ ਜਾਵੇ ਤਦ ਮੈਂ ਗੱਲਾਂ ਕਰਾਂ ਪਰ ਓਹ ਨਹੀਂ ਉਠਦੀ ਸੀ ਸਗੋਂ ਉਸਦੀ ਮਰਜੀ ਸੀ ਕਿ ਜੋ ਗੱਲਾਂ ਹੋਣ ਮੇਰੇ ਸਾਹਮਣੇ ਹੋਣ ਤੇ ਮੈਂ ਭੀ ਸੁਣਾ ਇਹਭੀ ਗੱਲ ਔਖੀ ਸੀ ਕਿ ਮੈਂ ਟਾਲਕੇ ਓਥੋਂ ਉਠ ਖਲੋਵਾਂ ਕਿਉਂਕਿ ਉਨਾਂ ਦੋਹਾਂ ਨੂੰ ਨਿਸਚਾ ਹੋਗਿਆ ਸੀ ਕਿ ਜ਼ਰੂਰ ਕੋਈ ਅਨੋਖੀ ਗੱਲ ਕਹਿਣ ਲਈ ਆਇਆ ਹੈ। ਸੋ ਲਚਾਰ ਹੋਕੇ ਮੈਨੂੰ ਗੁਪਾਲਸਿੰਘ ਜੀਨੂੰ ਸੈਨਤ ਨਾਲ ਦੱਸਣਾ ਪਿਆ ਕਿ ਮੈਂ ਕੇਵਲ ਆਪਨੂੰ ਇਕਾਂਤ ਵਿਚ ਕੁਛ ਕਹਿਣਾ ਚਾਹੁੰਦਾ ਹਾਂ। ਤਦ ਗੁਪਾਲ ਸਿੰਘ ਜੀਨੇ ਕਿਸੇ ਕੰਮ ਦੇ ਬਹਾਨੇ ਮਾਇਆਰਾਣੀ ਨੂੰ ਓਥੋਂ ਉਠਾਇਆ ਪਰ ਓਹ ਭੀ ਮੇਰਾ ਭਾਵ ਸਮਝ ਗਈ ਤੇ ਕੁਛ ਮੂੰਹ ਬਣਾਕੇ ਓਥੋਂ ਉਠ ਖਲੋਤੀ। ਅਸੀ ਸਮਝਦੇ ਸੀ ਕਿ ਮਾਯਾਰਾਣੀ ਚਲੀ ਗਈ ਹੈ ਪਰ ਨਹੀਂ ਓਹ ਚੰਡਾਲਨੀ ਲੁਕਕੇ ਸਾਡੀਆਂ ਸਾਰੀਆਂ ਗੱਲਾਂ ਸੁਣਦੀ ਰਹੀ ਬਸ ਉਸ ਦਿਨ ਤੋਂ ਮੇਰੇ ਦੁਰਭਾਗ ਆਗਏ, ਮੈਂ ਨਹੀਂ ਕਹਿ ਸਕਦਾ ਕਿ ਮਾਯਾਰਾਣੀ ਕਿਥੇ ਖਲੋਕੇ ਸਾਡੀਆਂ ਗੱਲਾਂ ਸੁਣਦੀ ਰਹੀ ਜਿਥੇ ਅਸੀ ਬੈਠੇ ਸੀ ਓਥੇ ਪਾਸ ਹੀ ਇਕ ਖਿੜਕੀ ਸੀ ਓਸੇ ਦੇ ਪਿਛੇ ਖਲੋਤੀ ਹੋਈ ਹੋਵੇਗੀ ॥

ਮੈਂ ਜੋ ਕੁਛ ਅਪਨੇ ਨੌਕਰ ਪਾਸੋਂ ਸੁਣਿਆ ਸੀ ਓਹ ਸਾਰਾ

ਤੇ ਨਾ ਦਸਿਆ ਕੇਵਲ ਏਹੋ ਆਖਿਆ ਕਿ ਆਪਦੇ ਪਿਤਾ ਨੂੰ ਦਰੋਗੇ ਨੇ ਹੀ ਮਾਰਿਆ ਹੈ ਅਰ ਨ ਛਮੀ ਦੇਵੀ ਦੇ ਵਿਆਹ ਵਿਚ ਭੀ ਕੁਛ ਗੜ ਬੜ ਹੈ ਗੁਪਤ ਢੰਗ ਨਾਲ ਇਸਦਾ ਪਤਾ ਲੈਣਾ ਚਾਹੀਦਾ ਹੈ। ਪਰ ਮੈਂ ਆਪਣੇ ਨੌਕਰ ਦਾ ਨਾਉਂ ਨਹੀਂ ਦੱਸਿਆ ਸੀ ਕਿਉਂਕਿ ਮੈਂ ਉਸਨੂੰ ਬਹੁਤ ਚਾਹੁੰਦਾ ਸੀ ਤੇ ਉਸਦਾ ਧਿਆਨ ਭੀ ਬਹੁਤ ਰਖਦਾ ਸੀ ਇਸ ਵਿਚ ਕੁਛ ਸੰਦੇਹ ਨਹੀਂ ਕਿ ਮੇਰਾ ਓਹ ਨੌਕਰ ਬਹੁਤ ਹੀ ਹੁਸ਼ਿਆਰ ਤੇ ਬੁਧਵਾਨ ਸੀ ਸਗੋਂ ਅਜੇਹਾ ਲਾਇਕ ਸੀ ਕਿ ਰਾਜ ਦਾ ਕੋਈ ਵਡਾ ਕੰਮ ਉਸਨੂੰ ਮਿਲਣਾ ਚਾਹੀਦਾ ਸੀ ਪ੍ਰੰਤੂ ਓਹ ਜਾਤਦਾ ਝੀਉਰ ਸੀ ਇਸ ਲਈ ਕਿਸੇ ਵਡੇ ਕੰਮ ਤੇ ਨਹੀਂ ਪਹੁੰਚ ਸਕਿਆ ਸੀ ॥

ਗੁਪਾਲਸਿੰਘ ਜੀਨੇ ਮੇਰੀਆਂ ਗੱਲਾਂ ਤਾਂ ਬੜੇ ਧਿਆਨ ਨਾਲ ਸੁਣੀਆਂ ਪ੍ਰੰਤੂ ਇਨਾਂ ਨੂੰ ਓਨਾਂ ਗੱਲਾਂ ਦਾ ਨਿਸਚਾ ਨਾ ਹੋਇਆ, ਕਿਉਂਕਿ ਇਹ ਮਾਯਾਰਾਣੀ ਨੂੰ ਪਤਿਬ੍ਰਤਾ ਤੇ ਦਰੋਗੇ ਨੂੰ ਸਚਿਆਂ ਦਾ ਸਿਰਤਾਜ ਸਮਝਦੇ ਸਨ, ਮੈਂ ਇਨਾਂ ਨੂੰ ਆਪਣੇ ਵਲੋਂ ਬਹੁਤ ਕੁਛ ਸਮਝਾਇਆ ਅਰ ਕਿਹਾ ਕਿ ਭਾਵੇਂ ਏਹ ਗੱਲ ਝੂਠੀ ਹੀ ਹੋਵੇ ਪਰ ਆਪ ਦਰੋਗੇ ਵਲ ਧਿਆਨ ਰਖਿਆ ਕਰੋ ਅਰ ਸਭ ਕੰਮ ਤੇ ਨਜ਼ਰ ਰਖਿਆ ਕਰੋ। ਪਰ ਸ਼ੋਕ ਕਿ ਇਨਾਂ ਨੇ ਮੇਰੀ ਗੱਲ ਤੇ ਕੁਛ ਧਿਆਨ ਨ ਕੀਤਾ ਅਰ ਆਪਣੇ ਨਾਲ ਹੀ ਮੈਨੂੰ ਭੀ ਚੌੜ ਕਰ ਦਿੱਤਾ ॥

ਇਸਦੇ ਪਿਛੋਂ ਭੀ ਮੈਂ ਬਹੁਤ ਚਿਰ ਤੁਕ ਇਨਾਂ ਨੂੰ ਸਮਝਾਉਂਦਾ ਰਿਹਾ ਇਹ ਭੀ ਹਾਂ ਵਿਚ ਹਾਂ ਮਿਲਾ ਦੇਂਦੇ ਸਨ ਜਿਸ ਕਰਕੇ ਮੈਨੂੰ ਨਿਸਚਾ ਹੋ ਜਾਂਦਾ ਸੀ ਕਿ ਕੁਛ ਚਿਰ ਹੋਰ ਸਮਝਾਉਣ ਨਾਲ ਇਹ ਸਮਝ ਜਾਂਣਗੇ ਪਰ ਅਜੇਹਾ ਨ ਹੋਯਾ। ਇਕ ਦਿਨ ਮੈਨੂੰ ਮੇਰੇ

ਓਸੇ ਨੌਕਰ ਹਰਦੀਨ ਨੇ ਇਕਾਂਤ ਵਿਚ ਕਿਹਾ ਆਪ ਹੁਣ ਰਾਜਾ ਸਾਹਿਬ ਨੂੰ ਸਮਝਾਉਣਾ ਬੁਝਾਉਣਾ ਛੱਡ ਦੇਵੋ ਕਿਉਂਕਿ ਮੈਨੂੰ ਨਿਸਚਾ ਹੋ ਗਿਆ ਹੈ ਕਿ ਹੁਣ ਓਨਾਂ ਦੇ ਖੋਟੇ ਦਿਨ ਆਗਏ ਹਨ ਉਨਾਂ ਨੇ ਬਹੁਤ ਬੁਰਾ ਕੀਤਾ ਹੈ ਕਿ ਆਪਦੀਆਂ ਗੱਲਾਂ ਮਾਯਾਰਾਣੀ ਅਰ ਦਰੋਗੇ ਨੂੰ ਦਸ ਦਿਤੀਆਂ ਹਨ, ਹੁਣ ਉਨਾਂ ਨੂੰ ਸਮਝਾਉਣ ਦੀ ਥਾਂ ਅਪਨੀ ਜਾਨ ਬਚਾਉਣ ਦੀ ਚਿੰਤਾ ਕਰੋ। ਅਤੇ ਅਪਨੇ ਆਪਨੂੰ ਹਰ ਵੇਲੇ ਆਫਤ ਵਿਚ ਫਸਿਆ ਹੋਯਾ ਸਮਝੋ ਇਹ ਭੀ ਬੜੀ ਚੰਗੀ ਗਲ ਹੋਈ ਹੈ ਕਿ ਆਪਨੇ ਸਾਰੀਆਂ ਗੱਲਾਂ ਉਸਨੂੰ ਨਹੀਂ ਦੱਸੀਆ ਨਹੀਂ ਤਾਂ ਹਨੇਰ ਹੋਗਿਆ ਸੀ ॥

ਹੋਰਨਾਂ ਨੂੰ ਭਾਵੇਂ ਕੁਛ ਹੋਰ ਵਿਚਾਰ ਹੋਵੇ ਪਰ ਮੈਂ ਆਪਨੇ ਨੌਕਰ ਹਰਦੀਨ ਤੇ ਬੜਾ ਵਿਸਵਾਸ ਕਰਦਾ ਸੀ, ਅਰ ਉਸਨੂੰ ਆਪਨਾ ਸਚਾ ਹਿਤੂ ਸਮਝਦਾ ਸੀ, ਉਸਦੀਆਂ ਗੱਲਾਂ ਸੁਣਕੇ ਮੈਨੂੰ ਗੁਪਾਲਸਿੰਘ ਤੇ ਬੜਾ ਕ੍ਰੋਧ ਆਇਆ ਅਰ ਉਸ ਦਿਨ ਤੋਂ ਮੈਂ ਇਨਾ ਨੂੰ ਸਮਝਾਉਣਾ ਬੁਝਾਉਣਾ ਛੱਡ ਦਿਤਾ ਪ੍ਰੰਤੂ ਇਨਾਂ ਦੇ ਪ੍ਰੇਮਨੇ ਮੇਰਾ ਸਾਥ ਨ ਛਡਿਆ ॥

ਮੈ ਹਰਦੀਨ ਨੂੰ ਪੁਛਿਆ ਕਿ ਇਹ ਗੱਲਾਂ ਤੈਨੂੰ ਕਿਸਤਰਾਂ ਮਲੂੰਮ ਹੁੰਦੀਆਂ ਹਨ ਤਾਂ ਉਸਨੇ ਕਿਹਾ ਕੁਛ ਦਿਨ ਹੋਰ ਧੀਰਜ ਕਰੋ ਸਭ ਆਪ ਤੋਂ ਆਪ ਮਲੂੰਮ ਹੋ ਜਾਵੇਗਾ ॥

ਦੂਸਰੇ ਦਿਨ ਤ੍ਰਕਾਲਾਂ ਵੇਲੇ ਤੋਂ ਦੋਕੁ ਘੰਟੇ ਪਹਿਲਾਂਜਦ ਮੈਂ ਇਕੱਲਾ ਆਪਨੇ ਬਾਗ ਵਿਚ ਟਹਿਲ ਰਿਹਾ ਸੀ ਤਾਂ ਰਘੁਬਰ ਸਿੰਘ ਮੇਰੇ ਪਾਸ ਆਇਆ ਤੇ ਰਾਮਰੱਵਯਾ ਕਰਨ ਦੇ ਪਿਛੋਂ ਬੋਲਿਆ ਕਿ ਮੈ ਅਜ ਇਕ ਬਹੁਤ ਵਧੀਆ ਘੋੜਾ ਮੂਲ ਲਿਆ ਹੈ ਪਰ ਅਜੇ ਮੁਲ ਨਹੀਂ ਦਿਤਾ ਆਪ ਉਸਤੇ ਸਵਾਰੀ ਕਰਕੇ ਵੇਖੋ ਜੇ ਪਸੰਦ

ਕਰੋ ਤਾਂ ਮੈਂ ਮੁਲ ਦੇ ਦੇਵਾਂ ਮੈਂ ਓਹ ਘੋੜਾ ਨਾਲ ਹੀ ਲੈ ਆਯਾ ਹਾਂ ਆਪ ਉਸਤੇ ਚੜੇ ਤੇ ਮੈਂ ਆਪਣੇ ਦੂਸਰੇ ਘੋੜੇ ਤੇ ਚੜਦਾ ਹਾਂ ਤੇ ਕੋਹ ਦੋ ਕੋਹ ਦਾ ਚੱਕਰ ਲਾ ਆਉਂਦੇ ਹਾਂ।

ਮੈਨੂੰ ਘੋੜੇਦਾ ਬਹੁਤ ਸ਼ੌਕ ਸੀ, ਰਘੁਬਰ ਦੀਆਂ ਗਲਾਂ ਸੁਣਕੇ ਮੈਂ ਬੜਾ ਪ੍ਰਸੰਨ ਹੋਯਾ ਅਰ ਸੋਚਿਆ ਕਿ ਜੇ ਘੋੜਾ ਚੰਗਾ ਹੋਇਆ ਤਾਂ ਮੈਂ ਆਪਹੀ ਲੈ ਲਵਾਂਗਾ ਮੈਂ ਉਸਨੂੰ ਉੱਤਰ ਦਿਤਾ ਹਛਾ ਚਲੋ ਵੇਖਦੇ ਹਾਂ ਕਿ ਕੇਹੋ ਜੇਹਾ ਘੋੜਾ ਹੈ ਮੈਨੂੰ ਭੀ ਇਕ ਘੋੜੇ ਦੀ ਲੋੜ ਹੈ ਰਘੁਬਰਨੇ ਕਿਹਾ ਚੰਗੀ ਗੱਲਹੈ ਜੇ ਆਪਦੇ ਪਸੰਦ ਹੋਵੇ ਤਾਂ ਆਪਨੇ ਹੀ ਲੈ ਲੈਣਾ॥

ਉਨਾਂ ਦਿਨਾਂ ਵਿਚ ਮੈਂ ਰਘੁਬਰ ਸਿੰਘ ਨੂੰ ਨੇਕ ਭਲਾ ਮਾਨਸ ਤੇ ਆਪਣਾ ਮਿਤ੍ਰ ਸਮਝਦਾਂ ਸੀ, ਮੈਨੂੰ ਇਸ ਗੱਲ ਦਾ ਕੁਛ ਪਤਾ ਨਹੀਂ ਸੀ ਕਿ ਓਹ ਬੜਾ ਭਾਰਾ ਦੁਸ਼ਟਹੈ। ਵਿਸ਼ੇਸ਼ ਕਰ ਤਾਂ ਮੈਂ ਦਰੋਗੇ ਨੂੰ ਭੀ ਇਤਨਾ ਬੁਰਾ ਨਹੀਂ ਸਮਝਦਾ ਸੀ ਅਰ ਰਾਜਾ ਗੁਪਾਲ ਸਿੰਘ ਵਾਂਗ ਮੈਨੂੰ ਭੀ ਨਿਸਚਾ ਸੀ ਕਿ ਜਮਾਨੀਆਂ ਦੀ ਗੁਪਤ ਕਮੇਟੀ ਨਾਲ ਇਨਾਂ ਦਾ ਕੁਛ ਸੰਬੰਧ ਨਹੀਂ ਹੈ ਪ੍ਰੰਤੂ ਹਰਦੀਨ ਨੇ ਮੇਰੀਆਂ ਅੱਖਾਂ ਖੋਲ ਦਿਤੀਆਂ ਅਰ ਦੱਸ ਦਿਤਾ ਕਿ ਜੋ ਕੁਛ ਅਸੀ ਸੋਚੀ ਬੈਠੇ ਹਾਂ ਓਹ ਸਾਡੀ ਭੁਲ ਹੈ॥

ਮੈਂ ਰਘੁਬਰ ਦੇ ਨਾਲ ਹੀ ਬਾਗ ਤੋਂ ਬਾਹਰ ਨਿਕਲਿਆ ਅਰ ਬੂਹੇ ਤੇ ਆਇਆ ਤਾਂ ਦੋ ਘੋੜੇ ਵੇਖੇ ਜਿਨਾਂ ਵਿਚੋਂ ਇਕ ਤਾਂ ਰਘੁਬਰ ਦਾ ਆਪਣਾ ਘੋੜਾ ਸੀ ਤੇ ਦੂਸਰਾ ਇਕ ਬੜਾ ਸ਼ਾਨ ਦਾਰ ਘੋੜਾ ਸੀ ਜਿਸ ਦੀ ਰਘੁਬਰ ਨੇ ਉਪਮਾਂ ਕੀਤੀ ਸੀ।

ਮੈਂ ਉਸ ਘੋੜੇ ਤੇ ਚੜਨ ਹੀ ਲਗਾ ਸੀ ਕਿ ਹਰਦੀਨ ਦੌੜਿਆ ਹੋਯਾ ਆਯਾ ਤੇ ਬੋਲਿਆ ਘਰ ਵਿਚ ਬਹੂ ਜੀ (ਮੇਰੀ ਵਹੁਟੀ)

ਤੂੰ ਪਤਾ ਨਹੀਂ ਕੀ ਹੋਗਿਆ ਹੈ ਬੇਹੋਸ਼ ਹੋਕੇ ਡਿਗ ਪਈ ਹੈ ਤੇ ਮੂੰਹ ਵਿਚੋਂ ਲਹੂ ਵਗ ਰਿਹਾ ਹੈ।

ਮੈਂ ਇਹ ਸੁਣ ਦਿਆਂ ਹੀ ਘਬਰਾ ਗਿਆ ਤੇ ਹਰਦੀਨ ਨੂੰ ਨਾਲ ਲੈਕੇ ਅੰਦਰ ਜਨਾਨੇ ਵਿਚ ਗਿਆ ਹਰ ਦੀਨ ਅੰਦਰ ਜਨਾਨੇ ਵਿਚ ਜਾ ਸਕਦਾ ਸੀ ਉਸ ਤੋਂ ਕੋਈ ਪਰਦਾ ਨਹੀਂ ਸੀ। ਜਦ ਮੈਂ ਘਰ ਦੀ ਦੂਸਰੀ ਡਿਓੜੀ ਲੰਘ ਗਿਆ ਤਾਂ ਇਕਾਂਤ ਵਿਚ ਹਰਦੀਨ ਨੇ ਕਿਹਾ ਜੋ ਕੁਝ ਮੈਂ ਆਪ ਨੂੰ ਕਿਹਾ ਸੀ ਓਹ ਝੂਠ ਹੈ ਬਹੂ ਜੀ ਰਾਜ਼ੀ ਹਨ।

ਮੈਂ—ਤਾਂ ਤੂੰ ਝੂਠ ਕਿਉਂ ਬੋਲਿਆ?

ਹਰਦੀਨ—ਇਸ ਲਈ ਕਿ ਆਪਨੂੰ ਰਘੁਬਰ ਦੇ ਨਾਲ ਜਾਣ ਤੋਂ ਰੋਕਾਂ।

ਮੈਂ—ਓਹ ਕਿਉਂ ?

ਹਰਦੀਨ—ਇਸ ਲਈ ਕਿ ਓਹ ਆਪਨੂੰ ਧੋਖਾ ਦੇਕੇ ਲੈ ਜਾ ਰਿਹਾ ਹੈ ਅਰ ਆਪਦੀ ਜਾਨ ਲੈਣੀ ਚਾਹੁੰਦਾ ਹੈ, ਮੈਂ ਉਸਦੇ ਸਾਹਮਣੇ ਆਪਨੂੰ ਨਹੀਂ ਰੋਕ ਸਕਦਾ ਸੀ ਜੇ ਰੋਕਦਾ ਤਾਂ ਓਸ ਨੂੰ ਮੇਰਾ ਪੱਖ ਕਰਨਾ ਮਲੂਮ ਹੋ ਜਾਂਦਾ ਤੇ ਮੈਂ ਮਾਰਿਆ ਜਾਂਦਾ ਫੇਰ ਆਪ ਨੂੰ ਦੁਸ਼ਟਾਂ ਦੀ ਚਾਲਬਾਜ਼ੀ ਤੋਂ ਬਚਾਉਨ ਲਈ ਕੋਈ ਨਾ ਰੈਂਹਦਾ। ਭਾਵੇਂ ਮੈਨੂੰ ਆਪਨੀ ਜਾਨ ਆਪ ਤੋਂ ਵਧੀਕ ਪਿਆਰੀ ਨਹੀਂ ਹੈ ਪਰ ਫੇਰ ਭੀ ਆਪਦੀ ਰੱਖਿਆ ਕਰਨੀ ਮੇਰਾ ਧਰਮ ਹੈ ਅਰ ਇਹ ਗੱਲ ਆਪਦੇ ਅਧੀਨ ਹੈ ਜੇ ਆਪ ਮੇਰਾ ਭੇਤ ਖੋਹਲ ਦੇਵੋਗੇ ਤਾਂ ਮੇਰਾ ਇਸ ਸੰਸਾਰ ਵਿਚ ਰਹਿਣਾ ਔਖਾ ਹੋ ਜਾਵੇਗਾ।

ਮੈਂ—(ਹੈਰਾਨੀ ਨਾਲ)ਤੂੰ ਕੀ ਕੈਹ ਰਿਹਾ ਹੈਂ? ਰਘੁਬਰ ਤਾਂ

ਮੇਰਾ ਮਿੱਤਰ ਹੈ।

ਹਰਦੀਨ—ਇਸ ਮਿਤ੍ਰਤਾ ਤੇ ਭਰੋਸਾ ਨ ਰਖਣਾ ਆਪ ਇਸ ਵੇਲੇ ਸਮਾ ਟਾਲ ਦੇਵੋ ਰਾਤ ਨੂੰ ਮੈਂ ਸਾਰੀ ਗੱਲ ਸਮਝਾ ਦੇਵਾਂਗਾ ਜੇ ਆਪ ਨੂੰ ਮੇਰੀਆਂ ਗਲਾਂ ਤੇ ਨਿਸਚਾ ਨਾ ਹੋਵੇ ਤਾਂ ਇਕ ਤਮਾਚਾ ਨਾਲ ਲਈ ਜਾਣਾ ਅਰ ਪੱਛਮ ਵਲ ਨਾ ਜਾਣਾ ਪੂਰਬ ਵਲ ਜਾਣਾ ਤੇ ਹੋਸ਼ਿਆਰ ਰਹਿਣਾ। ਏਤਨੀ ਹੋਸ਼ਯਾਰੀ ਕਰਨੇ ਤੇ ਭੀ ਆਪ ਨੂੰ ਪਤਾ ਲਗ ਜਾਵੇਗਾ ਕਿ ਮੈਂ ਜੋ ਕੁਛ ਕਹਿ ਰਿਹਾ ਹਾਂ ਸਚ ਹੈ ਝੂਠ ਨਹੀਂ।

ਹਰਦੀਨ ਦੀਆਂ ਗੱਲਾਂ ਸੁਣਕੇ ਮੈਂ ਹੈਰਾਨ ਹੋਗਿਆ ਅਰ ਮੈਂ ਕਿਹਾ ਹਰਦੀਨ ਸ਼ਾਬਾਸ਼ ਬੇਸ਼ੱਕ ਤੂੰ ਮੇਰੀ ਜਾਨ ਬਚਾਈ ਹੈ ਹੱਛਾ ਹੁਣ ਮੈਂ ਜਾਂਦਾ ਹਾਂ। ਨਿਸਚਾ ਰੱਖ ਕਿ ਮੈਂ ਇਸ ਦੁਸ਼ਟ ਦੇ ਕਾਬੂ ਨਹੀਂ ਆਵਾਂ ਗਾ ਜੋ ਤੂੰ ਕਿਹਾ ਹੈ ਉਸੇ ਤਰਾਂ ਕਰਾਂਗਾ।

ਫੇਰ ਮੈਂ ਚੁਪ ਚਾਪ ਆਪਣੇ ਕਮਰੇ ਵਿਚ-ਚਲਾ ਗਿਆ ਤੇ ਇਕ ਛੋਟਾ ਜਿਹਾ ਦੋ ਨਾਲਾ ਤਮਾਚਾ ਭਰਕੇ ਆਪਣੇ ਖੀਸੇ ਵਿਚ ਲੁਕਾਲਿਆ ਅਰ ਫੇਰ ਬਾਹਰ ਨਿਕਲਿਆ। ਤਦ ਰਘਬਰ ਨੇ ਪੁਛਿਆ ਸੁਣਾਓ ਕੀ ਹਾਲ ਹੈ ? ਮੈਂ ਕਿਹਾ ਹਾਂ ਹੁਣ ਹੋਸ਼ ਵਿਚ ਆਗਈ ਹੈ ਵੈਦ ਨੂੰ ਸਦਣ ਲਈ ਕਿਹਾ ਹੈ ਏਤਨੇ ਚਿਰ ਵਿਚ ਅਸੀ ਭੀ ਹੋ ਆਉਂਦੇ ਹਾਂ।

ਇਹ ਕਹਿਕੇ ਮੈਂ ਉਸ ਘੋੜੇ ਤੇ ਸਵਾਰ ਹੋਗਿਆ ਅਰ ਰਘੁਬਰ ਸਿੰਘ ਆਪਣੇ ਘੋੜੇ ਤੇ ਚੜ ਬੈਠਾ ਸ਼ਹਿਰੋਂ ਬਾਹਰ ਨਿਕਲ ਕੇ ਮੈਂ ਪੂਰਬ ਵਲ ਘੋੜੇ ਦਾ ਮੂੰਹ ਭੁਵਾਇਆ ਤਾਂ ਮੈਨੂੰ ਰਘਬਰ ਸਿੰਘ ਨੇ ਰੋਕਿਆ ਅਰ ਕਿਹਾ ਕਿ ਪਛਮ ਵਲ ਚਲੋ ਏਧਰ ਮੈਦਾਨ ਖੁਲ੍ਹਾ ਤੇ ਸੋਹਣਾ ਹੈ।

ਮੈਂ-ਏਧਰ ਭੀ ਤਾਂ ਕੁਛ ਬੁਰਾ ਨਹੀਂ ਇਧਰ ਹੀ ਚਲਦੇ ਹਾਂ।

ਰਘੁਬਰ ਸਿੰਘ-ਨਹੀਂ ੨ ਆਪ ਪੱਛਮ ਵਲ ਚਲੋ ਏਧਰ ਇਕ ਕੰਮ ਹੋਰ ਹੋਜਾਵੇਗਾ। ਦਰੋਗਾ ਸਾਹਿਬ ਭੀ ਇਸ ਘੋੜੇ ਦੀ ਚਾਲ ਦੇਖਣੀ ਚਾਹੁੰਦੇ ਹਨ ਮੈਂ ਉਨਾਂ ਨੂੰ ਕਿਹਾ ਸੀ ਕਿ ਆਪ ਆਪਣੇ ਘੋੜੇ ਤੇ ਸਵਾਰ ਹੋਕੇ ਫਲਾਣੀ ਥਾਂ ਠਹਿਰੋ ਅਸੀ ਓਧਰ ਹੀ ਆਵਾਂਗੇ ਸੋ ਓਹ ਜਰੂਰ ਓਥੇ ਗਏ ਹੋਣਗੇ ਤੇ ਸਾਨੂੰ ਉਡੀਕ ਦੇ ਹੋਣਗੇ।

ਮੈਂ-ਜੇ ਏਹੋ ਹੀ ਗੱਲ ਸੀ ਤਾਂ ਦਰੋਗਾ ਜੀ ਭੀ ਇਧਰ ਆ ਜਾਂਦੇ ਕੱਠੇ ਚਲੇ ਚਲਦੇ।

ਰਘੁਬਰ-ਹਛਾ ਹੁਣ ਕੀ ਵਿਗੜ ਗਿਆ ਹੈ ਆਪਨੂੰ ਜ਼ਰੂਰ ਉਨਾਂ ਵਲ ਚੱਲਣਾ ਚਾਹੀਏ।

ਮੈਂ-ਮੈਂ ਪੂਰਬ ਵਲ ਜਾਂਣਾ ਚਾਹੁੰਦਾ ਹਾਂ ਕਿਉਂਕਿ ਇਕ ਆਦਮੀ ਨੂੰ ਮਿਲਣ ਦਾ ਇਕਰਾਰ ਹੈ।

ਏਸੇ ਤਰਾਂ ਸਾਡਾ ਬਹੁਤ ਚਿਰ ਤਕ ਝਗੜਾ ਹੁੰਦਾ ਰਿਹਾ ਮੈਂ ਪੂਰਬ ਵਲ ਜਾਣਾ ਚਾਹੁਦਾ ਸੀ ਏਹ ਪੱਛਮ ਵਲ ਜਾਣ ਤੇ ਜ਼ੋਰ ਦੇਂਦਾ ਸੀ ਜਿਸਦਾ ਫਲ ਇਹ ਹੋਇਆ ਕਿ ਨਾ ਪੂਰਬ ਗਏ ਨਾ ਪੱਛਮ, ਮੁੜਕੇ ਆਪਣੇ ਘਰ ਚਲੇ ਆਏ। ਇਹ ਗਲ ਰਘੁਬਰ ਸਿੰਘ ਨੂੰ ਬਹੁਤ ਬੁਰੀ ਲਗੀ ਅਰ ਓਹ ਮੂੰਹ ਸੁਜਾ ਕੇ ਕੁੜ੍ਹਦਾ ਹੋਇਆ ਅਪਣੇ ਘਰ ਨੂੰ ਚਲਾ ਗਿਆ।

ਮੇਰਾ ਰਿਹਾਸਿਹਾ ਸੰਦੇਹ ਭੀ ਮਿਟ ਗਿਆ ਤੇ ਮੈਨੂੰ ਹਰਦੀਨ ਦੀਆਂ ਗੱਲਾਂ ਤੇ ਪੂਰਾ ਵਿਸ਼ਵਾਸ ਹੋ ਗਿਆ ਪਰ ਮੇਰੇ ਮਨ ਨੂੰ ਇਹ ਉਤਾਵਲੀ ਲਗ ਗਈ ਕਿ ਹਰਦੀਨਨੂੰ ਇਨਾਂ ਗਲਾਂ ਦਾ ਪਤਾ ਕਿਸ ਤਰਾਂ ਲੱਗ ਜਾਂਦਾ ਹੈ। ਛੇਕੜ ਮੈਂ ਰਾਤ ਵੇਲੇ ਇਕਾਂਤ

ਹਰਦੀਨ ਨੂੰ ਸੱਦਕੇ ਪੁਛਿਆ—ਹਰਦੀਨ ਤੇਰੀਆਂ ਗਲਾਂ ਬਹੁਤ ਠੀਕ ਨਿਕਲੀਆਂ ਹਨ। ਉਸਨੇ ਪੱਛਮ ਵਲ ਜਾਣ ਲਈ ਬਹੁਤ ਕਿਹਾ ਪਰ ਮੈਂ ਉਸਦੀ ਇਕ ਨਾ ਸੁਣੀ।

ਹਰਦੀਨ—ਆਪਨੇ ਬਹੁਤ ਚੰਗਾ ਕੀਤਾ ਨਹੀਂ ਤਾ ਹਨੇਰ ਹੋ ਜਾਂਦਾ।

ਮੈਂ—ਅੱਛਾ ਏਹ ਦਸ ਕਿ ਓਹ ਅੱਰਣ ਚੇਤ ਮੇਰਾ ਵੈਰੀ ਕਿਉਂ ਹੋਗਿਆ ਹੈ ਓਹ ਤਾਂ ਮੇਰਾ ਮਿਤ੍ਰ ਬਣਦਾ ਸੀ।

ਹਰਦੀਨ—ਇਸਦਾ ਕਾਰਨ ਓਹ ਲੱਛਮੀ ਦੇਵੀ ਹੈ, ਮੈਂ ਆਪਣੀ ਭੁਲ ਤੇ ਬੜਾ ਪਛਤਾਉਂਦਾ ਹਾਂ ਜੋ ਮੈਂ ਆਪ ਨੂੰ ਸਭ ਭੇਤ ਦੱਸ ਦਿਤਾ, ਮੈਂ ਤਾਂ ਰਾਜਾ ਗੋਪਾਲ ਸਿੰਘ ਦਾ ਭਲਾ ਕਰਨ ਲਗਾ ਸਾਂ ਪਰ ਉਨਾਂ ਨੇ ਮੂਰਖਤਾ ਨਾਲ ਸਾਰਾ ਕੰਮ ਹੀ ਚੌੜ ਕਰ ਦਿਤਾ ਸੀ। ਉਨਾਂ ਨੇ ਜੋ ਕੁਝ ਆਪ ਤੋਂ ਸੁਣਿਆ ਸੀ ਓਹ ਸਾਰਾ ਹਾਲ ਲਛਮੀ ਦੇਵੀ ਨੂੰ ਦਸਕੇ ਦਰੋਗੇ ਤੇ ਰਘੁਬਰ ਸਿੰਘ ਨੂੰ ਆਪਣਾ ਵੈਰੀ ਬਣਾ ਦਿਤਾ ਕਿਉਂਕਿ ਇਨਾਂ ਦੋਹਾਂ ਦੀ ਕ੍ਰਿਪਾ ਨਾਲ ਓਹ ਇਸ ਪਦਵੀ ਨੂੰ ਪਹੁੰਚੀ ਹੈ ਇਨ੍ਹਾਂ ਦੇ ਪ੍ਰਤਾਪ ਨਾਲ ਸਾਡੇ ਮਹਾਰਾਜ (ਗੋਪਾਲ ਸਿੰਘ ਦੇ ਪਿਤਾ) ਮਾਰੇ ਗਏ ਹਨ ਅਤੇ ਇਨਾਂ ਦੋਹਾਂ ਨੇ ਹੀ ਲਛਮੀ ਦੇਵੀ ਨੂੰ ਹੀ ਨਹੀਂ ਸਗੋਂ ਉਸਦੇ ਸਾਰੇ ਘਰ ਨੂੰ ਮਾਰ ਮੁਕਾਯਾ ਹੈ।

ਮੈਂ—ਇਹ ਤਾਂ ਤੂੰ ਬੜੀਆਂ ਹੈਰਾਨੀ ਦੀਆਂ ਗੱਲਾਂ ਸੁਣਾ ਰਿਹਾ ਹੈ।

ਹਰਦੀਨ—ਪਰ ਆਪ ਇਨਾਂ ਗੱਲਾਂ ਨੂੰ ਆਪਣੇ ਮਨ ਵਿਚ ਰਖਕੇ ਸਮੇਂ ਦੀ ਚਾਲ ਨਾਲ ਕੰਮ ਕਰੋ ਨਹੀਂ ਤਾ ਆਪਨੂੰ ਪਛਤਾਉਣਾ ਪਵੇਗਾ। ਮੈਂ ਇਹ ਕਦੀ ਨਹੀਂ ਕਹਾਂਗਾ ਕਿ ਆਪ ਰਾਜਾ ਗੋਪਾਲ

ਸਿੰਘ ਦਾ ਧਿਆਨ ਛੱਡ ਦੇਵੇ ਅਰ ਓਨਾਂ ਨੂੰ ਮਲਨ ਦੇਵੇ ਕਿਉਂਕਿ ਓਹ ਆਪਦੇ ਮਿਤ੍ਰ ਹਨ।

ਮੈਂ—ਜਿਸਤਰਾਂ ਤੂੰ ਚਾਹੁੰਦਾ ਹੈਂ ਮੈਂ ਉਸੇ ਤਰਾਂ ਕਰਾਂਗਾ ਚੰਗਾ ਇਹ ਦਸ ਕਿ ਲਛਮੀ ਦੇਵੀ ਤੇ ਬਲਭੱਦ੍ਰ ਸਿੰਘ ਦਾ ਕੀ ਹਾਲ ਹੈ ?

ਹਰਦੀਨ—ਓਨਾਂ ਦੋਹਾਂ ਨੂੰ ਦਰੋਗੇ ਨੇ ਕਿਤੇ ਕੈਦ ਕਰ ਦਿਤਾ ਸੀ। ਇਹ ਤਾਂ ਮੈਨੂੰ ਪਤਾ ਹੈ ਪਰ ਪਿਛੋਂ ਦਾ ਕੁਛ ਹਾਲ ਮਲੂਮ ਨਹੀਂ ਹੋਯਾ, ਪਤਾ ਨਹੀਂ ਜੋ ਮਰ ਗਏ ਹਨ ਕਿ ਜੀਊਂਦੇ ਹਨ। ਹਾਂ ਉਸ ਗਦਾਧਰ ਸਿੰਘ ਨੂੰ ਇਸ ਗੱਲ ਦਾ ਪਤਾ ਹੋਵੇਗਾ ਜੋ ਰਨਧੀਰ ਸਿੰਘ ਦਾ ਏਯਾਰ ਹੈ ਜਿਸ ਨੇ ਨਾਨਕ ਦੀ ਮਾਂ ਨੂੰ ਧੋਖਾ ਦੇਣ ਲਈ ਕੁਝ ਦੇਰ ਵਾਸਤੇ ਆਪਣਾ ਨਾਉਂ ਰਘੁਬਰ ਸਿੰਘ ਰਖ ਲਿਆ ਸੀ ਜਿਸਦੇ ਕਰਕੇ ਏਥੋਂ ਦੀ ਗੁਪਤ ਕਮੇਟੀ ਦਾ ਭਾਂਡਾ ਭੱਜਾ ਹੈ, ਓਸਨੇ ਇਸ ਰਘੁਬਰ ਸਿੰਘ ਤੇ ਦਰੋਗੇ ਨੂੰ ਬੜਾ ਖਪ ਘਾ ਹੈ। ਲਛਮੀ ਦੇਵੀ ਦੀ ਥਾਂ ਮੁੰਦਰ ਦਾ ਵਿਆਹ ਕਰ ਦੇਣ ਦੀ ਬਾਬਤ ਏਨਾਂ ਦੀ ਹੇਲਾ ਸਿੰਘ ਦੀ ਜੋ ਚਿਠੀ ਲਪਟੀ ਹੋਈ ਸੀ ਉਸਦਾ ਪੂਰਾ ੨ ਉਤਾਰਾ ਗਦਾਧਰ ਸਿੰਘ ਰਨਧੀਰ ਸਿੰਘ ਏਯਾਰ ਦੇ ਪਾਸ ਹੈ ਜੋ ਸਮੇਂ ਸਿਰ ਕੱਢਣ ਵਾਸਤੇ ਓਸਨੇ ਕੀਤਾ ਹੋਯਾ ਸੀ ਪਰ ਸ਼ੋਕ ਕਿ ਰੁਪਯੇ ਦੇ ਲਾਲਚ ਵਿਚ ਆਕੇ ਗਦਾਧਰ ਸਿੰਘ ਨੇ ਦਰੋਗੇ ਨੂੰ ਛੱਡ ਦਿਤਾ ਅਰ ਇਸਗੱਲ ਨੂੰ ਲੁਕਾ ਰਖਿਆ ਕਿ ਇਹ ਦੋਵੇਂ ਉਸ ਗੁਪਤ ਕਮੇਟੀ ਦੇ ਮੁਖੀਆ ਹਨ ਇਸ ਪਾਪ ਦਾ ਫਲ ਜ਼ਰੂਰੀ ਗਦਾਧਰ ਸਿੰਘ ਨੂੰ ਭੋਗਣਾ ਪਵੇਗਾ, ਇਹ ਭੀ ਅਚੰਭਾ ਨਹੀਂ ਕਿ ਇਨਾਂ ਚਿਠੀਆਂ ਦੇ ਉਤਾਰੇ ਕਾਰਣ ਹੀ ਉਸਨੂੰ ਦੁਖ ਭੋਗਣਾ ਪਵੇ ਅਰ ਓਹ ਚਿਠੀਆਂ ਹੀ ਉਸਦਾ ਕਾਲ

ਬਣ ਜਾਣ ।

ਇਸ ਵੇਲੇ ਮੈਨੂੰ ਹਰ ਦੀਨ ਦੀਆਂ ਗਲਾਂ ਚੰਗੀ ਤਰਾਂ ਯਾਦ ਹਨ, ਮੈਂ ਵੇਖ ਰਿਹਾ ਹਾਂ ਕਿ ਜੋਕੁਛ ਉਸਮਨੇ ਕਿਹਾ ਸੀ ਇਕ ਇਕ ਅਖਰ ਠੀਕ ਸੀ । ਉਨਾਂ ਚਿਠੀਆਂ ਦੀ ਨਕਲ ਨੇ ਆਪ ਭੂਤ ਨਾਥ ਦੀ ਜਿੰਦੀ ਘੁਟ ਦਿਤੀ ਜੋ ਉਨਾਂ ਦਿਨਾਂ ਵਿਚ ਗਦਾਧਰ ਸਿੰਘ ਦੇ ਨਾਉਂ ਨਾਲ ਪ੍ਰਸਿਧ ਸੀ । ਭੂਤ ਨਾਥ ਦਾ ਹਾਲ ਮੈਨੂੰ ਚੰਗੀ ਤਰਾਂ ਮਲੂਮ ਹੈ ਅਰ ਜੋ ਕੁਛ ਪਿਛੇ ਬੀਤਿਆ ਹੈ ਓਹ ਭੀ ਮੈਂ ਸੁਣ ਲੀਤਾ ਹੈ ਪਰ ਇਤਨਾ ਜ਼ਰੂਰ ਹੀ ਕਹਾਂਗਾ (ਕਿ ਭੂਤ ਨਾਥ ਦੇ ਮੁਕਦਮੇ ਵਿਚ ਤੇਜ ਸਿੰਘ ਨੇ ਬਹੁਤ ਭੁਲ ਕੀਤੀ ਹੈ,) ਭੁਲ ਤਾਂ ਸਾਰਿਆਂ ਨੇ ਕੀਤੀ ਹੈ ਪਰ ਤੇਜ ਸਿੰਘਨੇ ਏਯਾਰਾਂ ਦਾ ਸਿਰਤਾਜ ਸਮਝਕੇ ਮੈਂ ਸਭ ਤੋਂ ਪਹਿਲਾਂ ਉਨਾਂ ਦਾ ਨਾਉਂ ਲੈਂਦਾ ਹਾਂ । ਓਨਾਂ ਨੇ ਜਦ ਲਛਮੀ ਦੇਵੀ ਕਮਲਨੀ ਲਾਡਲੀ ਆਦਿਕ ਦੇ ਸਾਹਮਣੇ ਓਹ ਕਾਗਤਾਂ ਦਾ ਮੁਠਾ ਖੋਲਿਆ ਸੀ ਅਰ ਚਿਠੀਆਂ ਪੜ੍ਹਕੇ ਭੂਤ ਨਾਥ ਤੇ ਇਹ ਦੋਸ ਲਾਇਆ ਸੀ ਕਿ ਬੇਸ਼ਕ ਇਹ ਚਿਠੀਆਂ ਭੂਤ ਨਾਥ ਦੇ ਹੱਥ ਦੀਆਂ ਲਿਖੀਆਂ ਹੋਈਆਂ ਹਨ ਤਾਂ ਇਹ ਕਿਉਂ ਨਹੀਂ ਸੋਚਿਆ ਕਿ ਭੂਤ ਨਾਥ ਦੀਆਂ ਚਿਠੀਆਂ ਦੇ ਉੱਤਰ ਵਿਚ ਜੋ ਚਿਠੀਆਂ ਹੇਲਾ ਸਿੰਘ ਨੇ ਭੇਜੀਆਂ ਹਨ ਓਹ ਭੀ ਭੂਤ ਨਾਥ ਦੇ ਹੱਥ ਦੀਆਂ ਲਿਖੀਆਂ ਹੋਈਆਂ ਜਾਪਦੀਆਂ ਹਨ ਤਾਂ ਕੀ ਆਪਣੀਆਂ ਚਿਠੀਆਂ ਦਾ ਉੱਤਰ ਭੀ ਭੂਤ ਨਾਥ ਆਪਹੀ ਦੇਂਦਾ ਹੁੰਦਾ ਸੀ ?

ਇਹ ਕਹਿਕੇ ਭਰਤ ਸਿੰਘ ਤੇਜ ਸਿੰਘ ਦੇ ਮੂੰਹ ਵੱਲ ਵੇਖਣ ਲਗ ਪਿਆ । ਤੇਜ ਸਿੰਘ ਨੇ ਕਿਹਾ ਆਪਦਾ ਕਥਨ ਸਤ ਹੈ ਪਰ ਉਸ ਵੇਲੇ ਮੈਥੋਂ ਬੜ ਭੁੱਲ ਹੋਗਈ ਹੈ ਓਨਾਂ ਵਿਚੋਂ ਇਕ [illegible] ਪੜ੍ਹਕੇ ਹੀ ਅਸੀ ਲੋਕ ਕ੍ਰੋਧ ਨਾਲ ਪਾਗਲ ਹੋਗਏ ਸੀ ਕਿ

ਸਾਨੂੰ ਕੁਛ ਸੋਚ ਵਿਚਾਰ ਨਾ ਰਹੀ। ਬਹੁਤ ਚਿਰ ਦੇ ਪਿਛੋਂ ਦੇਵਾਂ ਸਿੰਘ ਨੇ ਇਹ ਗੱਲ ਸਾਨੂੰ ਦਸੀ ਤਦ ਸਾਨੂੰ ਵਿਚਾਰ ਆਈ।

ਭਗਤ ਸਿੰਘ ਨੇ ਕਿਹਾ:-ਤੇਜ ਸਿੰਘ ਜੀ ! ਇਸ ਸੰਸਾਰ ਵਿਚ ਬੜੇ ੨ ਸਿਆਣੇ ਤੇ ਹੁਸ਼ਿਆਰਾਂ ਪਾਸੋਂ ਏਥੋਂ ਤਕ ਕਿ ਆਪ ਵਧਾਵਾ ਪਾਸ ਭੁਲ ਹੋਗਈ ਹੈ ਤਾਂ ਸਾਡੀ ਕੀ ਗਿਣਤੀ ਹੈ ? ਪਰ ਮੁਾਦਲੀ ਗੱਲ ਤਾਂ ਇਹ ਹੈ ਕਿ ਵਡਿਆਂ ਦੀ ਭੁਲ ਕਹਿਣ ਸੁਣਨ ਵਿਚ ਨਹੀਂ ਆਉਂਦੀ ਇਸੇ ਲਈ ਅਪਦੀਭੁਲ ਵੱਲ ਕਿਸੇ ਨੇ ਧਿਆਨ ਨਹੀਂ ਕੀਤਾ। ਹਛਾ ਹੁਣ ਫੇਰ ਮੈਂ ਆਪਣੀ ਗੱਲ ਦਸਦਾ ਹਾਂ।

ਮੈਂ ਹਰਦੀਨ ਨੂੰ ਕਿਹਾ ਜੇ ਇਹ ਗੱਲ ਹੈ ਤਾਂ ਭਾਦਾਧਰ ਸਿੰਘ ਨੂੰ ਮਿਲਣਾ ਚਾਹੀਦਾ ਹੈ ਪਰ ਓਹ ਮੈਨੂੰ ਆਪਣਾ ਭੇਤ ਕਿਸਤਰਾਂ ਦਸੇਗਾ ? ਸਦੋ ਬਿਨਾਂ ਓਹ ਕਦੇ ਏਥੇ ਰਹਿੰਦਾ ਭੀ ਨਹੀਂ ਕਦੇ ੨ ਆ ਜਾਂਦਾ ਹੈ ਨਾਲ ਹੀ ਇਸਦੇ ਇਹ ਭੀ ਜਾਣਨਾ ਔਖਾ ਹੈ ਕਿ ਓਹ ਕਦੋਂ ਆਇਆ ਤੇ ਕਦੋਂ ਗਿਆ ਹੈ।

ਹਰਦੀਨ—ਠੀਕ ਹੈ ਪਰ ਮੈਂ ਆਪਨੂੰ ਉਸ ਨਾਲ ਮਿਲਾ ਸਕਦਾ ਹਾਂ ਆਸ਼ਾ ਹੈ ਕਿ ਓਹ ਮੇਰੀ ਗੱਲ ਮੰਨ ਭੀ ਲਵੇਗਾ। ਅਰ ਆਪਨੂੰ ਅਸਲ ਹਾਲ ਦਸ ਦੇਵੇਗਾ ਕਲ ਓਹ ਜਮਾਨੀਆਂ ਵਿਚ ਆਉਣ ਵਾਲਾ ਹੈ।

ਮੈਂ—ਪ੍ਰੰਤੂ ਮੇਰਾ ਓਸਦਾ ਅਗੇ ਕੋਈ ਮੇਲ ਨਹੀਂ ਓਹ ਮੇਰੇ ਤੇ ਕਿਸਤਰਾਂ ਭਰੋਸਾ ਕਰੇਗਾ ?

ਹਰਦੀਨ ਕੋਈ ਚਿੰਤਾ ਨਹੀਂ ਮੈਂ ਆਪਦਾ ਮੇਲ ਕਰਾ ਦੇਵਾਂਗਾ।

ਹਰਦੀਨ ਦੀ ਇਸ ਗੱਲ ਨੇ ਮੈਨੂੰ ਹੋਰ ਭੀ ਹੈਰਾਨ ਕਰ

ਦਿਤਾ ਮੈਂ ਸੋਚਣ ਲਗ ਪਿਆ ਕਿ ਇਸਦੀ ਤੇ ਗਦਾਧਰ ਸਿੰਘ (ਭੂਤਨਾਥ) ਦੀ ਏਤਨੀ ਜਾਨ ਪਛਾਣ ਕਿਸਤਰਾਂ ਹੋਗਈ ਅਰ ਓਹ ਇਸਤੇ ਕਿਉਂ ਇਤਬਾਰ ਕਰਦਾ ਹੈ?

ਭੁਰਤ ਸਿੰਘ ਅਜੇ ਇਹ ਗੱਲ ਕਰ ਹੀ ਰਿਹਾ ਸੀ ਕਿ ਉਸੇ ਵੇਲੇ ਚੋਬਦਾਰ ਨੇ ਆਕੇ ਕਿਹਾ ਕਿ ਭੂਤ ਨਾਥ ਹਾਜ਼ਰ ਹੈ। ਇਹ ਖਬਰ ਸੁਣਕੇ ਸਭ ਪ੍ਰਸੰਨ ਹੋਏ ਅਰ ਭਰਤ ਸਿੰਘ ਨੇ ਕਿਹਾ ਹੁਣ ਸਾਡੇ ਕਹਾਣੀ ਦਾ ਹੀ ਆਨੰਦ ਆ ਜਾਵੇਗਾ।

ਮਹਾਰਾਜ ਨੇ ਭੂਤਨਾਥ ਨੂੰ ਹਾਜ਼ਰ ਹੋਣ ਦੀ ਆਗਯਾ ਦਿਤੀ ਭੂਤਨਾਥ ਨੇ ਅੰਦਰ ਆਕੇ ਸਭਨਾਂ ਨੂੰ ਪ੍ਰਨਾਮ ਕੀਤਾ।

ਤੇਜ—(ਭੂਤਨਾਥ ਨੂੰ) ਕਿਉਂ ਭੂਤਨਾਥ ਸੁਖ ਤਾਂ ਹੈ ? ਅਜ ਕਈਆਂ ਦਿਨਾਂ ਪਿਛੋਂ ਤੁਹਾਡੀ ਸੂਰਤ ਵੇਖੀ ਹੈ।

ਭੂਤ—ਜੀ ਹਾਂ ਈਸ਼੍ਵਰ ਦੀ ਕ੍ਰਿਪਾ ਨਾਲ ਸਭ ਸੁਖ ਹੈ ਮੈਂ ਜਿਤਨੇ ਦਿਨ ਦੀ ਛੁਟੀ ਲੈਕੇ ਗਿਆ ਸੀ ਉਸ ਤੋਂ ਪਹਿਲਾਂ ਹੀ ਆ ਗਿਆ ਹਾਂ।

ਤੇਜ—ਇਹ ਤਾਂ ਠੀਕ ਹੈ ਪਰ ਆਪਣੇ ਸਪੁਤ੍ਰ ਦਾ ਤਾਂ ਕੁਝ ਹਾਲ ਸੁਣਾਓ ਕਿਵੇਂ ਨਿਬੜੀ ?

ਭੂਤ—ਚੰਗੀ ਨਿਬੜੀ ਹੈ ਜੀ, ਮੈਂ ਆਪ ਦੀ ਆਗਯਾ ਦਾ ਪਾਲਨ ਕੀਤਾ ਹੈ, ਨਾਨਕ ਨੂੰ ਮੈਂ ਕੋਈ ਦੁਖ ਨਹੀਂ ਦਿਤਾ ਪਰ ਇਕ ਬੜੀ ਕਰਾਰੀ ਤੇ ਸੁਆਦਲੀ ਸਜ਼ਾ ਓਸਨੂੰ ਦਿਤੀ ਗਈ ਹੈ।

ਦੇਵੀ—(ਹਸਕੇ) ਦਸੋ ਤਾਂ ਸਹੀ।

ਭੂਤ—ਮੈਂ ਉਸ ਨਾਲ ਇਕ ਠੱਠਾ ਕੀਤਾ ਹੈ ਕਿ ਓਹ ਪ੍ਰਸੰਨ ਹੋਗਿਆ ਹੋਵੇਗਾ ਜੇ ਨਿਰਾ ਉੱਲੂ ਨ ਹੋਵੇਗਾ। ਤਾਂ ਫੇਰ ਕਦੇ ਸਾਡੇ ਵੱਲ ਮੂੰਹ ਨਹੀਂ ਕਰੇਗਾ। ਜਦ ਓਹ ਏਥੋਂ ਮੈਨੂੰ ਫੜਨ ਆ ਗਿਆ

ਸੀ ਤਾਂ ਮੈਂ ਘਰ ਦਾ ਪ੍ਰਬੰਧ ਕਰਕੇ ਦੋ ਸ਼ਾਗਿਰਦਾਂ ਨੂੰ ਨਾਲ ਲੈਕੇ ਉਹਦੇ ਘਰ ਪਹੁੰਚਾ ਤੇ ਓਸ ਦੀ ਮਾਂ ਨੂੰ ਚੁਕ ਲਿਆਇਆ, ਤੇ ਓਥੇ ਆਪਣੇ ਇਕ ਸ਼ਾਗਿਰਦ ਨੂੰ ਜ਼ਾਮਦੇਈ ਬਣਾਕੇ ਛਡ ਆਇਆ, ਤੇ ਏਥੇ ਓਸਨੂੰ ਸ਼ਾਂਤਾ ਬਣਾਕੇ ਆਪਣੇ ਤੰਬੂ ਵਿਚ ਜੋ ਇਸੇ ਕੰਮ ਲਈ ਗਡਿਆ ਗਿਆ ਸੀ ਇਕ ਦਾਸੀ ਦੇ ਨਾਲ ਸੁਵਾ ਦਿਤਾ ਤੇ ਆਪ ਇਕ ਪਾਸੇ ਹੋਕੇ ਤਮਾਸ਼ਾ ਵੇਖਣ ਲਗ ਪਿਆ। ਛੋਕਰੂ ਨਾਨਕ ਓਸਨੂੰ ਸ਼ਾਂਤਾ ਸਮਝਕੇ ਚੁਕ ਕੇ ਲੈਗਿਆ ਤੇ ਖੁਸ਼ੀ ਨਾਲ ਆਪਣੀ ਨਕਲੀ ਮਾਂ ਪਾਸ ਪਹੁੰਚਕੇ ਸ਼ੇਖੀਆਂ ਮਾਰਨ ਲਗ ਪਿਆ ਅਤੇ ਆਪਣੀ ਨਕਲੀ ਮਾਂ ਦੀ ਆਗਜਾ ਅਨੁਸਾਰ ਨਕਲੀ ਸ਼ਾਂਤਾ ਨੂੰ ਥੰਮ ਨਾਲ ਬੰਨ੍ਹ ਕੇ ਜੁਤੀਆਂ ਮਾਰਨ ਲਗ ਪਿਆ। ਜਦ ਚੰਗੀ ਤਰਾਂ ਜੁਤੀਆਂ ਮਾਰ ਚੁਕਾ ਤਾਂ ਨਕਲੀ ਸ਼ਾਂਤਾ ਓਸਦੇ ਸਾਹਮਣੇ ਕਾਗਤ ਦਾ ਇਕ ਪੁਰਜਾ ਸੁਟ ਕੇ ਘਰੋਂ ਬਾਹਰ ਨਿਕਲ ਗਈ। ਉਸ ਪੁਰਜੇ ਦੇ ਪੜ੍ਹਨ ਤੋਂ ਨਾਨਕ ਨੂੰ ਪਤਾ ਲਗਾ ਕਿ ਜੋ ਕੁਝ ਮੈਂ ਕੀਤਾ ਹੈ ਆਪਣੀ ਮਾਂ ਨਾਲ ਹੀ ਕੀਤਾ ਹੈ ਤਦ ਓਹ ਬਹੁਤ ਸ਼ਰਮਿੰਦਾ ਹੋਇਆ ਉਸ ਵੇਲੇ ਓਨੀ ਦੋਹਾਂ ਦੀ ਜੋ ਦਸ਼ਾ ਹੋਈ ਓਹ ਮੈਂ ਕੀ ਦਸਾਂ ਆਪ ਹੀ ਅਨੁਮਾਨ ਕਰ ਲਵੋ।

ਭੂਤਨਾਥ ਦੀ ਗੱਲ ਸੁਣਕੇ ਸਭੇ ਹੱਸ ਪਏ ਮਹਾਰਾਜ ਨੇ ਉਸ ਨੂੰ ਆਪਣੇ ਪਾਸ ਸਦਕੇ ਬਠਾਕੇ ਕਿਹਾ:—ਭੂਤਨਾਥ ਇਕ ਵਾਰੀ ਫੇਰ ਇਹੋ ਗੱਲ ਸੁਣਾਓ ਪਰ ਚੰਗੀ ਤਰਾਂ ਵਿਸਥਾਰ ਨਾਲ।

ਭੂਤਨਾਥ ਨੇ ਵਿਸਥਾਰ ਨਾਲ ਇਹ ਗੱਲ ਸੁਣਾਈ ਸਭਨੀ ਦੇ ਹਾਸੇ ਨਾਲ ਵਿਢ ਪੀੜ ਹੋ ਗਈ ਉਪ੍ਰੰਤ ਭੂਤਨਾਥ ਨੂੰ ਪਤਾ ਲਗਾ ਕਿ ਭਰਤ ਸਿੰਘ ਆਪਣੀ ਕਹਾਣੀ ਸੁਣਾ ਰਿਹਾ ਹੈ ਤਾਂ ਉਸ ਨੇ ਭਰਤ ਸਿੰਘ ਵਲ ਵੇਖ ਕੇ ਕਿਹਾ:—ਮੇਰਾ ਭੀ ਆਪਦੇ ਕਿੱਸੇ ਨਾਲ ਬਹੁਤ ਸੰਬੰਧ ਹੈ।

ਭਰਤ--ਜੀ ਹਾਂ। (ਓਹੋ ਹਾਲ ਮੈਂ ਇਸ ਵੇਲੇ ਸੁਣਾ ਰਿਹਾ ਸੀ।

ਭੂਤਨਾਥ--( ਗੋਪਾਲ ਸਿੰਘ ਨੂੰ ) ਖਿਮਾ ਕਰਨਾ ਮੈਂ ਆਪ ਨੂੰ ਜਦ ਆਪ ਕ੍ਰਿਸ਼ਨਾ ਜਿੰਨ ਬਣੇ ਸੀ ਇਹ ਝੂਠ ਕਿਹਾ ਸੀ ਕਿ ਰਾਜਾ ਗੋਪਾਲ ਸਿੰਘ ਦੇ ਛੁਟਣ ਦੇ ਪਿਛੋਂ ਮੈਂ ਉਨਾਂ ਕਾਗਤਾਂ ਦਾ ਪਤਾ ਲਾਇਆ ਹੈ ਜੋ ਇਸ ਵੇਲੇ ਮੇਰੇ ਨਾਲ ਹਾ ਵੈਰ ਕਰ ਰਹੇ ਹਨ। ਵਾਸਤਵ ਵਿਚ ਇਹ ਕਾਗਤ ਓਸੇ ਸਮੇਂ ਹੀ ਮੇਰੇ ਪਾਸ ਸਨ ਜਦ ਜਮਾਨੀਆਂ ਵਿਚ ਮੇਰੀ ਅਤੇ ਭਰਤ ਸਿੰਘ ਦੀ ਗੱਲ ਬਾਤ ਹੋਈ ਸੀ ਇਹ ਹਾਲ ਆਪ ਇਨ੍ਹਾਂ ਦੇ ਮੂੰਹੋਂ ਸੁਣ ਚੁਕੇ ਹੋਵੋਗੇ।

ਭਰਤ--ਹਾਂ ਭੂਤਨਾਥ! ਇਸ ਵੇਲੇ ਮੈਂ ਏਹੋ ਗੱਲ ਕਹਿਣ ਵਾਲਾ ਸੀ ਪਰ ਅਜੇ ਕਿਹਾ ਨਹੀਂ।

ਭੂਤ--ਹਛਾ ਹੁਣ ਆਰੰਭ ਹੀ ਹੋਯਾ ਹੈ ਕਹਿੰਦਾ ਚਲੋ ਬਹੋ।

ਭਰਤ ਸਿੰਘ ਨੇ ਫਿਰ ਕਹਿਣਾ ਆਰੰਭ ਕੀਤਾ:-

ਦੂਸਰੇ ਦਿਨ ਅੱਧੀ ਰਾਤ ਨੂੰ ਜਦ ਮੈਂ ਘੂਕ ਸੁਤਾ ਹੋਇਆ ਸੀ ਤਾਂ ਹਰਦੀਨ ਨੇ ਮੈਨੂੰ ਜਗਾਇਆ ਅਰ ਕਿਹਾ:--ਲੌ ਮੈਂ ਗਦਾਧਰ ਸਿੰਘ ਨੂੰ ਲੈ ਆਇਆ ਹਾਂ ਉਠੋ ਮਿਲੋ ਇਹ ਬੜੇ ਹੀ ਸਜਨ ਤੇ ਗੱਲ ਦੇ ਧਨੀ ਹਨ। ਮੈਂ ਖੁਸ਼ੀ੨ ਉਠ ਬੈਠਾ ਤੇ ਬੜੀ ਨਰਮੀ ਨਾਲ ਭੂਤ ਨਾਥ ਨੂੰ ਮਿਲਿਆ ਇਸਦੇ ਪਿਛੋਂ ਮੈਂ ਭੂਤਨਾਥ (ਗਦਾਧਰ ਸਿੰਘ) ਨਾਲ ਏਹ ਗਲਾਂ ਕਰਨ ਲਗ ਪਿਆ:-

ਭੂਤ-ਮਹਾਰਾਜ ਆਪਦਾ ਹਰ ਦੀਨ ਬੜਾ ਹੀ ਨੇਕ ਤੇ ਹਿੰਮਤ ਵਾਲਾ ਹੈ, ਅਜੇਹਾ ਹੌਸਲੇ ਵਾਲਾ ਆਦਮੀ ਸੰਸਾਰ ਵਿਚ ਘਟ ਹੀ ਨਜ਼ਰ ਆਵੇਗਾ, ਮੈਂ ਤਾਂ ਇਸ ਨੂੰ ਆਪਣਾ ਪਰਮ ਮਿਤ੍ਰ ਤੇ ਹਿਤੂ ਸਮਝਦਾ ਹਾਂ ਇਸ ਨੇ ਮੇਰੇ ਨਾਲ ਜੋ ਕੁਛ ਨੇਕੀਆਂ ਕੀਤੀਆਂ ਹਨ ਓਨਾਂ ਦਾ ਬਦਲਾ ਮੈਂ ਕਿਸੇ ਤਰਾਂ ਨਹੀਂ ਦੇ ਸਕਦਾ,

ਆਪਦੀ ਮੇਰੀ ਅਗੇ ਕੋਈ ਜਾਨ ਪਛਾਣ ਨਹੀਂ ਅਜੇਹੀ ਦਸ਼ਾ ਵਿਚ ਮੇਲ ਜੋਲ ਦੇ ਬਿਨਾਂ ਆਪਦੇ ਘਰ ਕਦੇ ਸ੍ਵਾਰਥ ਰਹਿਤ ਹੋਕੇ ਨ ਆਉਂਦਾ ਪਰ ਇਨ੍ਹਾਂ ਦੀ ਇਛਾ ਦੇ ਵਿਰੁੱਧ ਮੈਂ ਕੁਛ ਨਹੀਂ ਕਰਸਕਦਾ, ਇਨ੍ਹਾਂ ਦੇ ਏਥੇ ਆਉਣ ਲਈ ਕਿਹਾ ਅਰ ਮੈਂ ਬੇਧੜਕ ਹੋਕੇ ਚਲਾ ਆਇਆ । ਇਨਾਂ ਦੀ ਜ਼ਬਾਨੀ ਮੈਂ ਸੁਣ ਚੁਕਾ ਹਾਂ ਕਿ ਆਪ ਕਿਸੇ ਚੱਕਰ ਵਿਚ ਫਸੇ ਹੋਏ ਹੋ, ਸੋ ਹਰਦੀਨ ਦੀ ਆਗਿਆ ਅਨੁਸਾਰ ਮੈਂ ਓਹ ਕਾਗਤਾਂ ਦਾ ਮੁਠਾ ਨਾਲ ਲੈ ਆਇਆਂ ਹਾਂ ਆਪਨੂੰ ਇਸਤੋਂ ਦਰੋਗੇ ਤੇ ਰਘੁਬਰ ਸਿੰਘ ਦੀ ਹਰਾਮਜ਼ਾਦਗੀ ਦਾ ਪੂਰਾ੨ ਪਤਾ ਲਗ ਜਾਵੇਗਾ ਅਰ ਗੋਪਾਲ ਸਿੰਘ ਦੇ ਵਿਆਹ ਦਾ ਹਾਲ ਭੀ ਮਲੂਮ ਹੋਜਾਵੇਗਾ।ਪਰ ਯਾਦ ਰਖੋ ਇਸ ਕਾਗਜ਼ਨੂੰ ਪੜ੍ਹਕੇਆਪਵਿਆਕੁਲਹੋਜਾਓਗੇ ਕ੍ਰੋਧ ਭੀ ਬਹੁਤ ਆਵੇਗਾ ਅਰਆਪਦਾ ਮਨ ਵਿਆਕੁਲ ਹੋਕੇ ਸਾਰਾ ਭਾਂਡਾ ਭੰਨ ਦੇਣਨੂੰ ਚਾਹੇਗਾ ਪਰ ਨਹੀਂ ਆਪਨੂੰ ਬਹੁਤ ਕੁਛ ਸਬਰ ਸੰਤੋਖ ਕਰਨਾ ਪਵੇਗਾ। ਮਨ ਨੂੰ ਸੰਭਾਲਨਾ ਪਵੇਗਾ ਤੇ ਬਹੁਤ ਕੁਛ ਭੇਤ ਲੁਕਾਉਣਾ ਪਵੇਗਾ, ਮੈਨੂੰ ਹਰਦੀਨ ਨੇ ਆਪਦਾ ਬਹੁਤ ਵਿਸ਼ਵਾਸ ਕਰਾਇਆ ਹੈ ਤਦ ਮੈਂ ਏਥੋਂ ਤਕ ਆਇਆ ਹਾਂ ਅਰ ਇਹ ਅਨੋਖੀ ਚੀਜ਼ ਵਿਖਾਉਣ ਨੂੰ ਤਿਆਰ ਹੋਯਾਂ ਹਾਂ ਨਹੀਂ ਤਾਂ ਕਦੇ ਨ ਆਉਂਦਾ ।

ਮੈਂ—ਆਪਦੀ ਬੜੀ ਕ੍ਰਿਪਾ ਹੈ ਜੋ ਮੇਰੇ ਤੇ ਭਰੋਸਾ ਕੀਤਾ ਹੈ ਅਰ ਏਥੋਂ ਤਕ ਆਗਏ ਹੋ ਮੇਰੇ ਮੂੰਹੋਂ ਕੋਈ ਰਤੀ ਭਰ ਗਲ ਆਪ ਦੇ ਭੇਤ ਦੀ ਕੋਈ ਨਹੀਂ ਸੁਣ ਸਕਦਾ, ਇਹ ਆਪ ਨਿਸਚਾ ਰਖੋ, ਭਾਵੇਂ ਮੈਂ ਨਿਸਚਾ ਕਰ ਚੁਕਾ ਹਾਂ ਕਿ ਹੁਣ ਗੋਪਾਲ ਸਿੰਘ ਦੀ ਗੱਲ ਵਿਚ ਕੁਛ ਪ੍ਰਯੋਜਨ ਨਹੀਂ ਰਖਾਂਗਾ ਪ੍ਰੰਤੂ ਇਸ ਗੱਲਦਾ ਦੁਖ ਜਰੂਰ ਹੈ ਕਿ ਓਹ ਮੇਰਾ ਮਿਤ੍ਰ ਹੈ ਅਰ ਦੁਸ਼ਟਾਂ ਨੇ ਉਸਨੂੰ

ਬੁਰੀ ਤਰਾਂ ਘੇਰਿਆ ਹੋਯਾ ਹੈ।

ਭੂਤ—ਕੇਵਲ ਆਪ ਨੂੰ ਹੀ ਨਹੀਂ ਸਗੋਂ ਮੈਨੂੰ ਭੀ ਇਸ ਗੱਲ ਦਾ ਦੁਖ ਹੈ ਅਤੇ ਮੈਂ ਆਪ ਗੋਪਾਲ ਸਿੰਘ ਨੂੰ ਇਸ ਬਿਪਤਾ ਤੋਂ ਛੁਡਾਉਣ ਦਾ ਯਤਨ ਕਰ ਰਿਹਾ ਹਾਂ ਪ੍ਰੰਤੂ ਲਾਚਾਰ ਹਾਂ ਕਿ ਬਲਭਦ੍ਰ ਸਿੰਘ ਤੇ ਲਛਮੀ ਦੇਵੀ ਦਾ ਕੁਝ ਪਤਾ ਨਹੀਂ ਲਗਦਾ ਅਰ ਜਦ ਤਕ ਉਨਾਂ ਦੋਹਾਂ ਦਾ ਪਤਾ ਨ ਲਗ ਜਾਵੇ ਇਸ ਗੱਲ ਨੂੰ ਹੁਕਣਾ ਹੀ ਮੂਰਖਤਾ ਹੈ।

ਮੈਂ—ਪ੍ਰੰਤੂ ਇਹ ਤਾਂ ਆਪ ਨੂੰ ਨਿਸਚਾ ਹੀ ਹੈ ਕਿ ਇਕ ਗੱਲ ਦਾ ਕਹਿਣਾ ਬਹੁਤਾ ਦਰੋਗਾ ਹੀ ਹੈ।

ਭੂਤ—ਭਲਾ ਇਸ ਵਿਚ ਭੀ ਕੁਝ ਸੰਦੇਹ ਹੈ ? ਲੈ ਇਹ ਮੁਠਾ ਪੜ੍ਹ ਲਵੋ ਫੇਰ ਆਪ ਨੂੰ ਨਿਸਚਾ ਹੋ ਜਾਵੇਗਾ। ਇਹ ਕਹਿਕੇ ਭੂਤ ਨਾਥ ਨੇ ਕਾਗਤਾਂ ਦਾ ਇਕ ਮੁੱਠਾ ਕਢਿਆ ਅਰ ਮੇਰੇ ਅਗੇ ਰਖ ਦਿਤਾ, ਮੈਂ ਪੜ੍ਹਿਆ ਮੈਂ ਆਪਨੂੰ ਨਹੀਂ ਦੱਸ ਸਕਦਾ ਕਿ ਉਹ ਮੁਠਾ ਪੜ੍ਹਕੇ ਮੇਰੇ ਮਨ ਦੀ ਕੀ ਦਸ਼ਾ ਹੋਈ ਅਰ ਦਰੋਗੇ ਤੇ ਰਘੁਬਰ ਸਿੰਘ ਤੇ ਮੈਨੂੰ ਕਿਤਨਾ ਕ੍ਰੋਧ ਆਇਆ, ਆਪ ਲੋਕ ਪੜ੍ਹ ਹੀ ਚੁਕੇ ਹੋ, ਸਾਰੀ ਗੱਲ ਸਮਝਦੇ ਹੋ। ਮੈਂ ਭੂਤ ਨਾਥ ਨੂੰ ਕਿਹਾ ਕਿ ਤੂੰ ਮੇਰਾ ਸਾਥੀ ਬਣੇ ਤਾਂ ਅਜ ਹੀ ਦਰੋਗੇ ਤੇ ਰਘੁਬਰ ਸਿੰਘ ਨੂੰ ਪਾਰ ਕਰ ਦੇਂਦਾ ਹਾਂ।

ਭੂਤ—ਇਸ ਗੱਲ ਨਾਲ ਕੀ ਲਾਭ ਪਹੁੰਚੇਗਾ ? ਅਜੇ ਇਹ ਕੰਮ ਜੇਹੜਾ ਵਡਾ ਹੈ, ਮੈਨੂੰ ਆਪ ਇਸ ਗੱਲ ਦਾ ਬਹੁਤ ਧਿਆਨ ਹੈ ਅਰ ਮੈਂ ਲਛਮੀ ਦੇਵੀ ਦਾ ਪਤਾ ਲਾਉਣ ਲਈ ਬਹੁਤ ਜੋਰ ਲਾ ਰਿਹਾ ਹਾਂ ਆਪਦਾ ਹਰ ਦੀਨ ਭੀ ਖੋਜ ਕਰ ਰਿਹਾ ਹੈ, ਇਸ ਤਰਾਂ ਸਮੇਂ ਤੋਂ ਅਗੇਤ੍ਰੇ ਛੇੜ ਛਾੜ ਕਰਨ ਨਾਲ ਆਪਨੂੰ ਝੂਠਾ ਹੋਣਾ ਪਵੇਗਾ ਅਰ ਲਛਮੀ ਦੇਵੀ ਭੀ ਜਿਥੇ ਕੈਦ ਹੈ ਉਥੇ ਹੀ ਮਰ ਸੜ

ਜਾਵੇਗੀ।

ਮੈਂ—ਠੀਕ ਹੈ। ਹਛਾ, ਇਹ ਤਾਂ ਦਸੋ ਕਿ ਆਪ ਹਰਦੀਨ ਦਾ ਇਤਨਾ ਸਨਮਾਨ ਕਿਉਂ ਕਰਦੇ ਹੋ?

ਭੂਤ—ਇਸ ਲਈ ਕਿ ਇਹ ਸਭ ਕੁਛ ਇਨ੍ਹਾਂ ਦਾ ਹੀ ਪ੍ਰਤਾਪ ਹੈ ਇਨ੍ਹਾਂ ਨੇ ਹੀ ਮੈਨੂੰ ਉਸ ਕਮੇਟੀ ਦਾ ਪਤਾ ਦਸਿਆ ਅਰ ਇਨਦਾ ਅਸਲ ੨ ਭੇਤ ਸਮਝ੍ਯਾ ਅਰ ਇਨ੍ਹਾਂ ਦੀ ਸਹਾਇਤਾ ਨਾਲ ਹੀ ਮੈਂ ਉਸ ਕਮੇਟੀ ਦਾ ਸਤ੍ਯਾਨਾਸ ਕੀਤਾ।

ਮੈਂ—(ਹਰਦੀਨ ਨੂੰ) ਅਰ ਤੈਨੂੰ ਉਸ ਕਮੇਟੀ ਦਾ ਪਤਾ ਕਿਸ ਤਰ੍ਹਾਂ ਲਗਾ?

ਹਰਦੀਨ—(ਹਥ ਜੋੜਕੇ) ਖਿਮਾ ਕਰਨਾ ਮੈਂ ਆਪ ਉਸ ਕਮੇਟੀ ਦਾ ਮੈਂਬਰ ਸੀ ਅਰ ਅਜੇ ਤਕ ਉਨ੍ਹਾਂ ਲੋਕਾਂ ਦੇ ਭਾਣੇ ਉਨ੍ਹਾਂ ਦਾ ਸਾਥੀ ਹਾਂ ਪ੍ਰੰਤੂ ਮੈਂ ਧਰਮਾਤਮਾ ਸੀ ਇਸ ਲਈ ਮੈਨੂੰ ਉਨ੍ਹਾਂ ਦੀਆਂ ਗੱਲਾਂ ਚੰਗੀਆਂ ਨਹੀਂ ਲਗਦੀਆਂ ਅਰ ਮੈਂ ਅੰਦਰੋਂ ਉਨ੍ਹਾਂ ਦਾ ਵੈਰੀ ਬਣ ਬੈਠਾ ਪਰ ਇਤਨਾ ਕਰਨ ਤੇ ਭੀ ਮੇਰੀ ਜਾਨ ਇਸੇ ਲਈ ਬਚੀ ਹੋਈ ਹੈ ਕਿ ਆਪਣੇ ਘਰ ਵਿਚ ਮੇਰੇ ਬਿਨਾਂ ਉਨ੍ਹਾਂ ਦਾ ਸਾਥੀ ਹੋਰ ਕੋਈ ਨਹੀਂ ਹੈ।

ਮੈਂ—ਕੀ ਅਜੇ ਤਕ ਤੂੰ ਉਨ੍ਹਾਂ ਦਾ ਸਾਥੀ ਬਣਿਆ ਹੋਇਆ ਹੈ ਅਰ ਓਹ ਤੈਨੂੰ ਆਪਣੇ ਮਨ ਦਾ ਭੇਤ ਦਸਦੇ ਹਨ?

ਹਰਦੀਨ—ਜੀ ਹਾਂ ਤਦੇ ਤਾਂ ਮੈਂ ਆਪਨੂੰ ਰਘੁਬਰ ਸਿੰਘ ਦੇ ਹਥੋਂ ਬਚਾਇਆ ਸੀ ਜਦ ਓਹ ਆਪਨੂੰ ਘੋੜੇ ਤੇ ਚੜ੍ਹਾ ਕੇ ਲੈ ਚਲਿਆ ਸੀ।

ਮੈਂ—ਜੇ ਏਹੋ ਗੱਲ ਹੈ ਤਾਂ ਤੈਨੂੰ ਇਹ ਭੀ ਪਤਾ ਲਗ ਗਿਆ ਹੋਵੇਗਾ ਕਿ ਓਸ ਦਿਨ ਦਾਉ ਨ ਲਗਣ ਕਰਕੇ ਰਘੁਬਰ ਸਿੰਘ

ਨੇ ਹੋਰ ਕੇਹੜਾ ਢੰਗ ਸੋਚਿਆ ਹੈ ?

ਹਰਦੀਨ-ਜੀ ਹਾਂ ਪਹਿਲੇ ਤਾਂ ਉਸਨੇ ਮੈਨੂੰ ਪੁਛਿਆ ਕਿ ਭਰਤ ਸਿੰਘ ਨੇ ਅਜੇਹਾ ਕਿਉਂ ਕੀਤਾ ? ਕੀ ਉਸਨੂੰ ਕੁਛ ਹਾਲ ਮਲੂਮ ਹੋਗਿਆ ਹੈ ? ਤਦ ਮੈਂ ਕਿਹਾ ਨਹੀਂ ਕਿਸੇ ਹੋਰ ਕਾਰਨ ਕਰਕੇ ਅਜੇਹਾ ਹੋਯਾ ਹੋਵੇਗਾ। ਇਸਦੇ ਪਿਛੋਂ ਦਰੋਗਾ ਸਾਹਿਬ ਨੇ ਮੈਨੂੰ ਹੁਕਮ ਕੀਤਾ ਕਿ ਤੂੰ ਜਿਸ ਤਰਾਂ ਹੋ ਸਕੇ ਭਰਤ ਸਿੰਘ ਨੂੰ ਜ਼ਹਿਰ ਦੇ ਦੇਹ। ਮੈਂ ਕਿਹਾ ਬਹੁਤ ਹਛਾ ਇਸੇਤਰਾਂ ਕਰਾਂਗਾ ਪਰ ਇਸ ਕੰਮ ਵਿਚ ਪੰਜ ਸੱਤ ਦਿਨ ਲਗ ਜਾਣਗੇ।

ਇਹ ਕਹਿਕੇ ਹਰਦੀਨ ਨੇ ਭੂਤ ਨਾਥ ਨੂੰ ਪੁਛਿਆ ਕਿ ਦਸੋ ਹੁਣ ਕੀ ਕਰਨਾ ਚਾਹੀਦਾ ਹੈ ? ਭੂਤ ਨਾਥ ਨੇ ਕਿਹਾ ਕਿ ਪੰਜ ਸਤ ਦਿਨ ਦੇ ਅੰਦਰ ਹੀ ਭਰਤ ਸਿੰਘ ਨੂੰ ਰੌਲਾ ਪਾ ਦੇਣਾ ਚਾਹੀਦਾ ਹੈ ਕਿ-ਮੈਨੂੰ ਕਿਸੇ ਨੇ ਜ਼ਹਿਰ ਦੇ ਦਿਤਾ ਹੈ ਸਗੋਂ ਕੁਛ ਰੋਗੀਆਂ ਵਾਂਗ ਵਿਖਾਦਾ ਭੀ ਕਰਨਾ ਚਾਹੀਦਾ ਹੈ।

ਇਸਦੇ ਪਿਛੋਂ ਕੁਛ ਹੋਰ ਗਲਾਂ ਕਰਕੇ ਭੂਤਨਾਥ ਕਲ ਮਿਲਨ ਦਾ ਕਰਾਰ ਕਰਕੇ ਤੁਰਦਾ ਹੋਯਾ।

ਇਸ ਗੱਲ ਦੇ ਪਿਛੋਂ ਭੂਤਨਾਥ ਕਈ ਵਾਰ ਮੈਨੂੰ ਮਿਲਿਆ ਸਗੋਂ ਇਹੋ ਸਮਝੋ ਕਿ ਮੇਰੀ ਉਸਦੀ ਮਿਤ੍ਰਤਾ ਹੋਗਈ ਅਰ ਉਸਨੇ ਕਈ ਕੰਮਾਂ ਵਿਚ ਮੇਰੀ ਸਹਾਇਤਾ ਕੀਤੀ।

ਜੇਹਾ ਕਿ ਆਪਸ ਵਿਚ ਸਲਾਹ ਹੋ ਚੁਕੀ ਸੀ ਮੈਨੂੰ ਇਹ ਪ੍ਰਗਟ ਕਰਨਾ ਪਿਆ ਕਿ ਮੈਨੂੰ ਕਿਸੇ ਨੇ ਜ਼ਹਿਰ ਦੇ ਦਿਤੀ ਹੈ ਅਰ ਨਾਲ ਹੀ ਕੁਝ ਬਿਮਾਰੀ ਦਾ ਬਹਾਨਾ ਕਰਨਾ ਪਿਆ ਤਾਂਕਿ ਮੇਰੇ ਨੌਕਰ ਤੇ ਦੁਸ਼ਟ ਦਰੋਗੇ ਨੂੰ ਸੰਦੇਹ ਨ ਹੋ ਜਾਵੇ। ਪਰ ਇਸਦਾ ਕੋਈ ਚੰਗਾ ਫਲ ਨ ਨਿਕਲਿਆ ਅਰ

ਦਰੋਗੇ ਨੂੰ ਨਿਸਚਾ ਹੋਗਿਆ ਕਿ ਹਰਦੀਨ ਉਸਦਾ ਸਚਾ ਸਾਥੀ ਨਹੀਂ ਹੈ।

ਇਕ ਦਿਨ ਰਾਤ ਵੇਲੇ ਇਕਾਂਤ ਵਿਚ ਹਰਦੀਨ ਨੇ ਮੈਨੂੰ ਕਿਹਾ ਕਿ ਦਰੋਗਾ ਸਾਹਿਬ ਨੂੰ ਨਿਸਚਾ ਹੋਗਿਆ ਹੈ ਕਿ ਮੈਂ ਉਨ੍ਹਾਂ ਦਾ ਸਚਾ ਸਾਥੀ ਨਹੀਂ ਹਾਂ ਅਜ ਉਸਨੇ ਮੈਨੂੰ ਆਪਣੇ ਪਾਸ ਸਦਿਆ ਸੀ ਪਰ ਮੈਂ ਨਹੀਂ ਗਿਆ ਕਿਉਂਕਿ ਮੈਨੂੰ ਨਿਸਚਾ ਹੈ ਕਿ ਜਾਂਦਿਆ ਹੀ ਮੈਂ ਉਸਦੇ ਪੰਜੇ ਵਿਚ ਫਸ ਜਾਂਵਾਂਗਾ ਫੇਰ ਕਿਸੇ ਤਰਾਂ ਜਾਨ ਨਹੀਂ ਬਚੇਗੀ। ਇਸ ਤਰਾਂ ਤਾਂ ਲੜਾਈ ਝਗੜਾਈ ਜੋ ਹੋਊ ਵੇਖਿਆ ਜਾਵੇਗਾ ਸੋ ਹੁਣ ਮੈਂ ਏਹੋ ਕੈਹਣ ਆਇਆ ਹਾਂ ਕਿ ਅੱਜ ਤੋਂ ਮੈਂ ਆਪਦੇ ਘਰ ਰਹਿਣਾ ਛਡ ਦੇਵਾਂਗਾ ਅਰ ਤਦ ਤਕ ਨਹੀਂ ਆਵਾਂਗਾ ਜਦ ਤਕ ਕਿ ਮੈਨੂੰ ਇਹ ਨਿਸਚਾ ਨ ਹੋਜਾਵੇ ਕਿ ਮੈਂ ਦਰੋਗੇ ਵਲੋਂ ਨਿਸਚਿੰਤ ਨਾ ਹੋ ਜਾਵਾਂ। ਹੁਣ ਵੇਖਣਾ ਚਾਹੀਏ ਕਿ ਮੇਰੀ ਉਸਦੀ ਕਿਸਤਰਾਂ ਨਿਬੜ ਦੀ ਹੈ ਓਹ ਮੈਨੂੰ ਮਾਰਕੇ ਨਿਸਚਿੰਤ ਹੁੰਦਾ ਹੈ ਜਾਂ ਮੈਂ ਉਸਨੂੰ ਨਰਕ ਨੂੰ ਪੁਚਾਕੇ ਕਲੇਜਾ ਠੰਢਾ ਕਰਦਾ ਹਾਂ। ਮੈਨੂੰ ਆਪਣੇ ਮਰਨ ਦਾ ਕੁਝ ਦੁਖ ਨਹੀਂ ਹੈ ਪ੍ਰੰਤੂ ਇਸ ਗਲ ਦਾ ਬੜਾ ਸ਼ੋਕ ਹੈ ਕਿ ਮੇਰੇ ਜਾਣ ਦੇ ਪਿੱਛੋਂ ਆਪਦਾ ਸਹਾਇਕ ਏਥੇ ਕੋਈ ਨਹੀਂ ਹੈ ਅਰ ਦੁਸ਼ਟ ਦਰੋਗਾ ਆਪਨੂੰ ਫਸਾਉਣ ਵਿਚ ਕੋਈ ਕਸਰ ਨਹੀਂ ਛੱਡੇਗਾ ਪਰ ਲਚਾਰੀ ਹੈ ਮੇਰੇ ਏਥੇ ਰਹਿਣ ਨਾਲ ਭੀ ਆਪਦਾ ਭਲਾ ਨਹੀਂ ਹੋਸਕਦਾ, ਮੈਂ ਤਾਂ ਲੁਕ ਛਿਪ ਕੇ ਆਪ ਦੀ ਜਰੂਰ ਕੁਛ ਨਾ ਕੁਛ ਸਾਹਾਇਤਾ ਕਰਾਂਗਾ ਪ੍ਰੰਤੂ ਜਿਥੋਂ ਤਕ ਹੋਸਕੇ ਆਪਨੇ ਭੀ ਹੋਸ਼ਯਾਰੀ ਨਾਲ ਕੰਮ ਕਰਨਾ।

ਮੈਂ—ਜੇ ਏਹੋ ਗੱਲ ਹੈ ਤਾਂ ਤੇਰੇ ਨਸਣ ਦੀ ਕੋਈ ਲੋੜ ਨਹੀਂ ਅਸੀ ਹੁਣ ਦਰੋਗੇ ਭੇਤ ਦੇ ਖੋਹਲਕੇ ਖੁਲ ਮਖੁਲਾ ਉਸਦਾ ਟਾਕਰਾ

ਕਰ ਸਕਦੇ ਹਾਂ।

ਹਰਦੀਨ—ਇਸ ਵਿਚ ਕੁਛ ਲਾਭ ਨਹੀਂ ਹੋ ਸਕਦਾ ਕਿਓਂ ਕਿ ਸਾਡੇ ਪਾਸ ਦਰੋਗੇ ਦੇ ਵਿਰੁੱਧ ਕੋਈ ਪੱਕਾ ਪ੍ਰਮਾਨ ਨਹੀਂ ਹੈ ਅਰ ਨਾ ਉਸ ਵਰਗੀ ਤਾਕਤ ਹੈ।

ਮੈਂ—ਕੀ ਅਸੀ ਗੋਪਾਲ ਸਿੰਘ ਨੂੰ ਇਹ ਗੱਲ ਨਹੀਂ ਦੱਸ ਸਕਦੇ ?

ਹਰਦੀਨ—ਨਹੀਂ, ਅਜੇਹਾ ਕਰਨ ਨਾਲ ਜੋ ਵਰਹਾ ਦੋ ਵਰ੍ਹੇ ਗੋਪਾਲ ਸਿੰਘ ਦਾ ਜੀਵਨ ਹੈ ਓਹ ਭੀ ਨਾ ਰਹੇਗਾ ਅਰਥਾਤ ਸਾਡੇ ਨਾਲ ਹੀ ਓਹ ਭੀ ਮਾਰ ਦਿਤੇ ਜਾਣਗੇ। ਆਪ ਨਾ ਜਾਣਦੇ ਹੋ ਤੇ ਨਾ ਸਮਝ ਸਕਦੇ ਹੋ ਕਿ ਦਰੋਗਾ ਵਾਸਤਵ ਵਿਚ ਕੀ ਚੀਜ ਹੈ ਓਸਦੀ ਤਾਕਤ ਕੀ ਹੈ ਅਰ ਕੇਹੀ ਕਾਰੀਗਰੀ ਨਾਲ ਉਸਨੇ ਪੱਕਾ ਜਾਲ ਖਲੇਰਿਆ ਹੋਇਆ ਹੈ। ਗੋਪਾਲ ਸਿੰਘ ਆਪਣੇ ਆਪਨੂੰ ਰਾਜਾ ਤੇ ਸ਼ਕਤੀ ਵਾਨ ਸਮਝਦਾ ਹੋਵੇਗਾ। ਪ੍ਰੰਤੂ ਮੈਂ ਸਚ ਕਹਿੰਦਾ ਹਾਂ ਕਿ ਦਰੋਗੇ ਸਾਹਮਣੇ ਓਹ ਕੋਈ ਚੀਜ ਹੀ ਨਹੀਂ, ਹਾਂ ਜੇ ਰਾਜਾ ਗੋਪਾਲ ਸਿੰਘ ਅਰਥਾਤ ਚੇਤ ਦਰੋਗੇ ਨੂੰ ਫੜ ਕੇ ਮਾਰ ਸੁਟਨ ਤਦ ਰਾਜਾ ਅਖਵਾ ਸਕਦੇ ਹਨ ਪਰ ਅਜੇਹੀ ਦਸ਼ਾ ਵਿਚ ਮਾਯਾਰਾਣੀ ਓਨਾਂ ਨੂੰ ਜੀਉਂਦਾ ਨਹੀਂ ਛੱਡੇਗੀ ਅਰ ਲੱਛਮੀ ਦੇਵੀ ਵਾਲਾ ਭੇਤ ਜਿਓਂ ਦਾ ਤਿਓਂ ਬੰਦ ਰਹਿ ਜਾਵੇਗਾ ਅਰ ਓਹਭੀ ਕਿਸੇ ਤਹਿਖਾਨੇ ਵਿਚ ਪਈ ਭੁਖੀ ਹੀ ਮਰ ਜਾਵੇਗੀ।

ਏਸੇ ਤਰਾਂ ਬਹੁਤ ਚਿਰ ਤਕ ਮੇਰੀਆਂ ਤੇ ਹਰਦੀਨ ਦੀਆਂ ਗਲਾਂ ਹੁੰਦੀਆਂ, ਰਹੀਆਂ ਓਹ ਮੇਰੀ ਹਰ ਇਕ ਗੱਲ ਦਾ ਉਤਰ ਦੇਂਦਾ ਸੀ ਛੇਕੜ ਓਹ ਮੈਨੂੰ ਸਮਝਾ ਬੁਝਾਕੇ ਘਰੋਂ ਬਾਹਰ ਨਿਕਲ ਗਿਆ ਤੇ ਮੁੜ ਨਹੀਂ ਆਇਆ।

ਰਾਤ ਭਰ ਮੈਨੂੰ ਨੀਂਦ ਨਹੀਂ ਆਈ ਅਰ ਸਾਰੀ ਰਾਤ ਮੈਂ ਸੋਚਾਂ ਸੋਚਦਾ ਰਿਹਾ। ਸਵੇਰੇ ਮੂੰਹ ਹੱਥ ਧੋਕੇ ਮੈਂ ਦਰਬਾਰ ਕਪੜੇ ਪਾਕੇ ਰਾਜਾ ਸਾਹਿਬ ਵਲ ਤੁਰ ਪਿਆ ਜਦ ਮੈਂ ਚੌਂਕ ਵਿਚ ਪਹੁੰਚਾ ਤਾਂ ਦਰੋਗ਼ਾ ਸਾਹਿਬ ਮਿਲੇ ਜੋ ਦੀਵਾਨ ਖ਼ਾਨੇ ਵਲੋਂ ਆ ਰਹੇ ਸਨ। ਦਰੋਗਾ ਸਾਹਿਬ ਨੇ ਮੈਨੂੰ ਰਾਮ ਰਵੱਯਾ ਕਰਨ ਦੇ ਪਿਛੋਂ ਮੈਨੂੰ ਕਿਹਾ ਆਪ ਦੀਵਾਨ ਖ਼ਾਨੇ ਵਲ ਕਿੱਥੇ ਜਾ ਰਹੇ ਹੋ। ਮਹਾਰਾਜਾ ਸਾਹਿਬ ਤਾਂ ਖ਼ਾਸ ਬਾਗ਼ ਵਿਚ ਚਲੇ ਗਏ ਹਨ। ਆਪ ਮੇਰੇ ਨਾਲ ਚਲੋ ਮੈਂ ਭੀ ਉ ਾਂ ਨੂੰ ਮਿਲਣ ਲਈ ਜਾ ਰਿਹਾ ਹਾਂ ਮੈਂ ਸੁਣਿਆਂ ਹੈ ਕਿ ਰਾਤ ਦੇ ਓਹ ਕੁਝ ਬੀਮਾਰ ਹਨ।

ਮੈਂ—(ਹੈਰਾਨੀ ਨਾਲ) ਕਿਉਂ ਸੁਖ ਤਾਂ ਹੈ?

ਦਰੋਗ਼ਾ—ਹਣੇ ਹੀ ਸੁਣਿਆ ਹੈ ਕਿ ਰਾਤ ਦੇ ਉਨ੍ਹਾਂ ਨੂੰ ਦਸਤ ਕੈਆਂ ਆ ਰਹੀਆਂ ਹਨ ਜੇ ਆਪ ਕਿਰਪਾ ਕਰਕੇ ਮੋਹਨ ਜੀ ਵੈਦ ਨੂੰ ਨਾਲ ਲਿਆਓ ਤਾਂ ਬੜੀ ਕਿਰਪਾ ਹੈ ਮੈਂ ਓਨਾਂ ਵਲ ਹੀ ਜਾ ਰਿਹਾ ਸੀ।

ਦਰੋਗੇ ਦੀ ਗਲ ਸੁਣਕੇ ਮੈਂ ਹੈਰਾਨ ਹੋਗਿਆ ਅਰ ਰਾਜਾ ਸਾਹਿਬ ਦੇ ਬੀਮਾਰ ਹੋਣ ਦਾ ਹਾਲ ਸੁਣਕੇ ਉਦਾਸ ਹੋ ਗਿਆ ਬਹੁਤ ਹਛਾ ਕਹਿਕੇ ਮੈਂ ਪਿਛਲੇ ਪੈਰੀ ਮੋਹਨ ਜੀ ਵੈਦ ਵਲ ਤੁਰ ਪਿਆ।

ਇਤਨਾ ਹਾਲ ਕਹਿ ਕੇ ਭਰਤ ਸਿੰਘ ਚੁਪ ਹੋ ਗਿਆ ਅਰ ਉਸੇ ਵੇਲੇ ਜੀਤ ਸਿੰਘ ਨੇ ਮਹਾਰਾਜ ਵਲ ਦੇਖ ਕੇ ਕਿਹਾ—ਭਰਤ ਸਿੰਘ ਜੀ ਦਾ ਹਾਲ ਭੀ ਦਰਬਾਰ ਆਮ ਵਿਚ ਕੈਦੀਆਂ ਦੇ ਨਾਲ ਸੁਣਨ ਦੇ ਯੋਗ ਹੈ।

ਮਹਾਰਾਜ—ਬੇਸ਼ੱਕ! (ਗੋਪਾਲ ਸਿੰਘ ਨੂੰ) ਤੁਹਾਡੀ ਕੀ

ਸਲਾਹ ਹੈ ?

ਗੋਪਾਲ—ਮਹਾਰਾਜ ਦੀ ਇੱਛਾ ਦੇ ਵਿਰੁੱਧ ਮੈਂ ਕੁਛ ਨਹੀਂ ਕਹਿ ਸਕਦਾ। ਪਰ ਮੇਰੀ ਭੀ ਇਹੋ ਮਰਜ਼ੀ ਹੈ ਕਿ ਨਵਾਬ ਪੋਲਾਂ ਵਾਂਗ ਇਨ੍ਹਾਂ ਦਾ ਹਾਲ ਭੀ ਕੈਦੀਆਂ ਦੇ ਸਾਹਮਣੇ ਹੀ ਸੁਣਿਆ ਜਾਵੇ।

ਸਭਨਾਂ ਦੀ ਸਲਾਹ ਹੋਣ ਤੇ ਮਹਾਰਾਜ ਨੇ ਕਿਹਾ ਕਿ ਹਛਾ ਕਲ ਦਰਬਾਰ ਆਮ ਕੀਤਾ ਜਾਵੇ ਅਰ ਕੈਦੀ ਦਰਬਾਰ ਵਿਚ ਲਿਆਂਦੇ ਜਾਣ।

ਦਿਨ ਪਹਿਰ ਭਰ ਤੋਂ ਕੁਛ ਘਟ ਬਾਕੀ ਸੀ ਜਦ ਸਭ ਲੋਕ ਉਠਕੇ ਆਪੋ ਆਪਣੇ ਟਿਕਾਣੇ ਚਲੇ ਗਏ ਕੌਰ ਆਨੰਦ ਸਿੰਘ ਤਾਰਾ ਸਿੰਘ ਨੂੰ ਨਾਲ ਲੈ ਸ਼ਿਕਾਰੀ ਕਪੜੇ ਪਾਕੇ ਦੋਵੇਂ ਮਿਤ੍ਰ ਜੰਗਲ ਵਲ ਚਲੇ ਗਏ।

## ਦਸਵਾਂ ਕਾਂਡ

ਘੋੜੇ ਤੇ ਸਵਾਰ ਹੋਕੇ ਤਾਰਾ ਸਿੰਘ ਨੂੰ ਨਾਲ ਲੈਕੇ ਕੌਰ ਆਨੰਦ ਸਿੰਘ ਜੰਗਲ ਵਿਚ ਫਿਰਦੇ ਤੇ ਸ਼ਿਕਾਰ ਖੇਡਦੇ ੨ ਬਹੁਤ ਦੂਰ ਨਿਕਲ ਗਏ ਅਰ ਜਦ ਦਿਨ ਬਹੁਤ ਥੋੜਾ ਰਹਿ ਗਿਆ ਤ ਘਰ ਨੂੰ ਮੁੜੇ।

ਅਸੀ ਪਿਛੇ ਲਿਖ ਆਏ ਹਾਂ ਕਿ ਮਹਲ ਦੇ ਉਪਰ ਇਕ ਸੁੰਦਰ ਕਮਰੇ ਵਿਚ ਬੈਠੀਆਂ ਕਿਸ਼ੋਰੀ, ਕਾਮਨੀ, ਕਮਲਨੀ ਆਦਿਕਾਂ ਨੇ ਆਨੰਦ ਸਿੰਘ ਨੂੰ ਬਨ ਵਿਚੋਂ ਨਿਕਲ ਕੇ ਘਰ ਵੱਲ ਆਉਂਦੇ ਵੇਖਿਆ ਅਰ ਇਹ ਭੀ ਵੇਖਿਆ ਕਿ ਦਸ ਬਾਰਾਂ ਆਦਮੀਆਂ ਨੇ ਬਨ ਵਿਚੋਂ ਨਿਕਲਕੇ ਦੋਹਾਂ ਤੇ ਤੀਰ ਚਲਾਏ ਅਰ

ਇਹ ਦੋਵੇਂ ਮੁੜ ਓਨਾਂ ਨਾਲ ਲੜਦੇਕ ਬਨ ਵਿਚ ਵੜ ਗਏ।

ਇਹ ਓਹੋ ਸਮਾਂ ਸੀ ਜਿਸਦਾ ਅਸੀ ਪਿਛੇ ਵਰਨਨ ਕਰ ਚੁਕੇ ਹਾਂ, ਉਸੇ ਵੇਲੇ ਕਮਲਾ ਨੇ ਇਕ ਦਾਸੀ ਹਥ ਇਹੋ ਗੱਲ ਇੰਦ੍ਰਜੀਤ ਸਿੰਘ ਨੂੰ ਅਖਵਾ ਭੇਜੀ ਸੋ ਖਬਰ ਹੁੰਦਿਆਂ ਹੀ ਇੰਦ੍ਰਜੀਤ-ਸਿੰਘ ਭੈਰੋਂ ਸਿੰਘ ਤੇ ਹੋਰ ਬਹੁਤ ਸਾਰੇ ਆਦਮੀ ਆਨੰਦ ਸਿੰਘ ਦੀ ਸਹਾਇਤਾ ਲਈ ਚਲੇ ਗਏ।

ਅਸਲ ਗੱਲ ਇਹ ਹੈ ਕਿ ਭੂਤਨਾਥ ਦੀ ਚਲਾਕੀ ਨਾਲ ਸ਼ਰਮਿੰਦਾ ਹੋਕੇ ਭੀ ਨਾਨਕ ਨੇ ਸਬਰ ਨਹੀਂ ਕੀਤਾ ਸਗੋਂ ਫੇਰ ਇਨਾਂ ਲੋਕਾਂ ਦਾ ਪਿਛਾ ਕੀਤਾ ਅਰ ਹੁਣ ਨਵੇਂ ਢੰਗ ਨਾਲ ਪ੍ਰਗਟ ਹੋਇਆ, ਓਹ ਬਹੁਤ ਚਿਰ ਤੋਂ ਦੂਰ ਬੈਠਾ ਹੋਯਾ ਏਸੇ ਘਾਤ ਵਿਚ ਬੈਠਾ ਹੋਯਾ ਸੀ ਕਿ ਕੋਈ ਸਮਾ ਲਗੇ ਤਾਰਾ ਸਿੰਘ ਤੇ ਆਨੰਦ ਸਿੰਘ ਨੂੰ ਤੀਰ ਦਾ ਨਿਸ਼ਾਨਾ ਬਣਾਵੇ ਅਰ ਇਸੇ ਤਰਾਂ ਵਾਰੀ ੨ ਬਾਕੀ ਵੈਰੀਆਂ ਨੂੰ ਮਾਰਕੇ ਕਲੇਜਾ ਠੰਢਾ ਕਰੇ। ਪਰ ਉਸਦੀ ਇਹ ਚਲਾਕੀ ਕੰਮ ਨ ਆਈ ਅਨੰਦ ਸਿੰਘ ਤੇ ਤਾਰਾ ਸਿੰਘ ਫੁਰਤੀਨਾਲ ਘੋੜ ਦੌੜ ਕੇ ਓਨਾਂ ਦੇ ਸਿਰ ਤੇ ਪਹੁੰਚ ਗਏ ਅਰ ਸਭਨਾਂ ਨੂੰ ਲਾਚਾਰ ਕਰ ਦਿਤਾ, ਏਤਨੇ ਨੂੰ ਇੰਦ੍ਰਜੀਤ ਸਿੰਘ ਹੀ ਆਪਣੇ ਆਦਮੀਆਂ ਸਮੇਤ ਜਾ ਪਹੁੰਚਾ ਅਰ ਅੱਠਾਂ ਆਦਮੀਆਂ ਸਮੇਤ ਬੇਈਮਾਨ ਨਾਨਕ ਨੂੰ ਫੜ ਲਿਆ, ਭਾਵੇਂ ਉਸ ਵੇਲੇ ਇਹ ਭੀ ਮਲੂਮ ਹੋਗਿਆ ਕਿ ਨਾਨਕ ਦੇ ਕੁਛ ਸਾਥੀ ਨਸ ਗਏ ਹਨ ਪਰ ਉਨਾਂ ਦੀ ਕੁਝ ਪ੍ਰਵਾਹ ਨ ਕੀਤੀ ਗਈ। ਜੋ ਆਦਮੀ ਫੜੇ ਗਏ ਸਨ ਉਨ੍ਹਾਂ ਨੂੰ ਲੈਕੇ ਘਰ ਨੂੰ ਚਲੇ ਆਏ ਦੁਸ਼ਟ ਨਾਨਕ ਨਾਲ ਹਰ ਪ੍ਰਕਾਰ ਦੀ ਨਰਮੀ ਕੀਤੀ ਗਈ, ਕਰੜੀ ਤੋਂ ਕਰੜੀ ਸਜਾ ਪਾਉਣ ਦੇ ਯੋਗ ਹੋਣ ਤੇ ਭੀ ਕੋਈ ਦੰਡ ਨਹੀਂ ਦਿਤਾ ਗਿਆ

ਸੀ ਅਰ ਓਹ ਇਹੋ ਸੋਚਕੇ ਛਡ ਦਿਤਾ ਗਿਆ ਸੀ ਕਿ ਸ਼ਾਇਦ ਸੁਧਰ ਜਾਵੇ 'ਪ੍ਰੰਤੂ ਨਿੰਮ ਨ ਮਿਠੀ ਹੋਇ ਸਿੰਚ ਗੁੜ ਘੀਏ'।

ਅੰਤ ਨੂੰ ਨਾਨਕ ਨੂੰ ਓਹ ਦੁਖ ਭੋਗਣਾ ਹੀ ਪਿਆ ਜੋ ਉਸਦੇ ਭਾਗਾਂ ਵਿਚ ਲਿਖਿਆ ਸੀ।

ਜਿਸ ਵੇਲੇ ਨਾਨਕ ਫੜਕੇ ਲਿਆਂਦਾ ਗਿਆ ਅਰ ਲੋਕਾਂ ਨੂੰ ਉਸਦਾ ਇਹ ਹਾਲ ਮਲੂਮ ਹੋਯਾ ਤਾਂ ਸਾਰਿਆਂ ਨੂੰ ਹੀ ਓਸਦੀ ਮੂਰਖਤਾ ਤੇ ਸ਼ੋਕ ਹੋਯਾ। ਮਹਾਰਾਜ ਦੀ ਆਗਿਆ ਅਨੁਸਾਰ ਓਹ ਕੈਦਖਾਨੇ ਵਿਚ ਭੇਜਿਆ ਗਿਆ ਤੇ ਹੁਣ ਸਭਨਾਂ ਨੂੰ ਨਿਸਚਾ ਹੋ ਗਿਆ, ਕਿ ਹੁਣ ਓਹ ਨਹੀਂ ਛਡਿਆ ਜਾਵੇਗਾ।

ਦੂਸਰੇ ਦਿਨ ਦਰਬਾਰ ਆਮ ਕਰਨ ਦਾ ਪ੍ਰਬੰਧ ਕੀਤਾ ਗਿਆ, ਕੈਦੀਆਂ ਦਾ ਮੁਕੱਦਮਾ ਸੁਣਨ ਦੇ ਚਾਉ ਨਾਲ ਲੋਕ ਬਹੁਤ ਕਠੇ ਹੋਗਏ, ਹਥ ਕੜੀਆਂ ਬੇੜੀਆਂ ਨਾਲ ਜਕੜੇ ਹੋਏ ਕੈਦੀ ਹਾਜ਼ਰ ਕੀਤੇ ਗਏ। ਮਹਾਰਾਜ ਰਾਜਾ ਸੁਰਿੰਦ੍ਰ ਸਿੰਘ ਗੋਪਾਲ ਸਿੰਘ ਕੁਮਾਰ ਤੇ ਏਯਾਰ ਆਕੇ ਆਪੋ ਆਪਣੀ ਥਾਂ ਬੈਠ ਗਏ। ਅਜ ਦੇ ਦਰਬਾਰ ਵਿਚ ਬਹੁਤ ਭੀੜ ਹੋਗਈ ਸੀ ਅਰ ਲੋਕ ਮੁਕਦਮਾ ਸੁਣਨ ਲਈ ਉਤਾਵਲੇ ਹੋ ਰਹੇ ਸਨ। ਭਰਤ ਸਿੰਘ, ਦਲੀਪ ਸ਼ਾਹ, ਅਰਜਨ ਤੇ ਉਨ੍ਹਾਂ ਦੇ ਹੋਰ ਭੀ ਦੋ ਚਾਰ ਸਾਥੀ ਜੋ ਤਲਿਸਮ ਦੇ ਬਾਹਰ ਨਿਕਲਨ ਦੇ ਪਿਛੋਂ ਆਪੋ ਆਪਣੇ ਘਰ ਚਲੇ ਗਏ ਸਨ ਤੇ ਹੁਣ ਮੁੜ ਆਏ ਸਨ ਮੂੰਹਾਂ ਤੇ ਨਕਾਬਾਂ ਪਾਈ ਦਰਬਾਰ ਵਿੱਚ ਆਕੇ ਰਾਜਾ ਗੋਪਾਲ ਸਿੰਘ ਦੇ ਪਾਸ ਬੈਠ ਗਏ ਤੇ ਮਹਾਰਾਜ ਦੀ ਆਗਿਆ ਉਡੀਕਣ ਲਗੇ।

ਮਹਾਰਾਜ ਦੀ ਆਗਿਆ ਨਾਲ ਭਰਤ ਸਿੰਘ ਜੀ ਖਲੋ ਗਏ ਅਰ ਓਨਾਂਨੇ ਦਰੋਗੇ ਤੇ ਜੈਪਾਲ ਵਲ ਵੇਖ ਕੇ ਕਿਹਾ:-

ਦਰੋਗਾ ਸਾਹਿਬ ਜ਼ਰਾ ਮੇਰੇ ਵਲ ਦੇਖੋ ਅਰ ਪਛਾਣੋ ਮੈਂ ਕੌਣ ਹਾਂ ! ਜੈਪਾਲ ਜਰਾ ਤੂੰ ਭੀ ਧਿਆਨ ਕਰ ।

ਇਹ ਕਹਿਕੇ ਭਰਤਸਿੰਘ ਨੇ ਆਪਣੇ ਮੂੰਹਤੋਂ ਨਕਾਬ ਲਾਹ ਸੁਟੀ ਅਰ ਇਕਵਾਰੀਸਭਨਾਂਦਾਧਿਆਨ ਆਪਣੇਵਲ ਖਿਚ ਲਿਆ। ਉਸਦੀ ਸੂਰਤਵੇਖਦਿਆਂਹੀ ਦਰੋਗ ਤੇ ਜੈਪਾਲ ਥਰ ਥਰ ਕੰਬਣਲਗ ਪਏ। ਦਰੋਗੇ ਨੇ ਘਬਰਾਈ ਹੋਈ ਥਿੜਕਦੀ ਆਵਾਜ਼ ਵਿਚ ਕਿਹਾ:– ਕੌਣ ਉਫ ! ਭਰਤ ਸਿੰਘ ! ਨਹੀਂ ਨਹੀਂ ਉਸ ਨੂੰ ਮੋਇਆਂ ਬਹੁਤ ਚਿਰ ਹੋਗਿਆ ਇਹ ਕੋਈ ਏਯਾਰ ਹੈ !!

ਭਰਤ–ਨਹੀਂ ਨਹੀਂ ਦਰੋਗਾ ਸਾਹਿਬ! ਮੈਂ ਏਯਾਰ ਨਹੀਂ ਹਾਂ ਮੈਂ ਓਹੋ ਭਰਤ ਸਿੰਘ ਹਾਂ ਜਿਸ ਨੂੰ ਆਪ ਨੇ ਬੇਹੱਦ ਦੁਖ ਦਿਤਾ ਸੀ, ਮੈਂ ਓਹੋ ਭਰਤ ਸਿੰਘ ਹਾਂ ਜਿਸ ਦੇ ਮੂੰਹ ਤੇ ਆਪਨੇ ਮਿਰਚਾਂ ਦਾ ਤੋਬਰਾ ਚੜ੍ਹਵਾਇਆ ਸੀ, ਮੈਂ ਓਹੋ ਭਰਤ ਸਿੰਘ ਹਾਂ ਜਿਸ ਨੂੰ ਆਪਨੇ ਹਨੇਰੇ ਖੂਹ ਵਿਚ ਲਟਕਾ ਦਿੱਤਾ ਸੀ, ਸੁਣੋਂ ਮੈਂ ਆਪਣਾ ਹਾਲ ਦਸਦਾ ਹਾਂ ਅਰ ਇਹ ਭੀ ਦਸਾਂਗਾ ਕਿ ਮੇਰੀ ਜਾਨ ਕਿਸ ਤਰਾਂ ਬਚੀ। ਜੈਪਾਲ ਤੂੰ ਭੀ ਸੁਣਕੇ ਹੁੰਗਾਰਾ ਭਰਦਾ ਜਾਵੀਂ ।

ਇਹ ਕਹਿਕੇ ਭਰਤ ਸਿੰਘ ਨੇ ਆਪਣੀ ਕਹਾਣੀ (ਪਿਛੇ ਤੋਂ ਅਗੇ) ਕਹਿਣੀ ਆਰੰਭ ਕੀਤੀ:–

ਦਰੋਗੇ ਦੀਆਂ ਗੱਲਾਂ ਨੇ ਮੈਨੂੰ ਘਬਰਾ ਦਿੱਤਾ ਅਰ ਮੈਂ ਪਿਛਲੇ ਪੈਰੀਂ ਮੋਹਨ ਜੀ ਵੈਦ ਨੂੰ ਸੱਦਣ ਲਈ. ਚਲਾ ਗਿਆ, ਮੈਨੂੰ ਇਸ ਗਲ ਦਾ ਕੁਝ ਭੀ ਪਤਾ ਨਹੀਂ ਸੀ ਕਿ ਮੋਹਨ ਜੀ ਵੈਦ ਤੇ ਦਰੋਗਾ ਸਾਹਿਬ ਇਕੋ ਥੈਲੀ ਦੇ ਵੱਟੇ ਹਨ ਅਰ ਦੋਵੇਂ ਮੇਰੇ ਲਈ ਕੋਈ ਗੋਂਦ ਗੁੰਦ ਚੁਕੇ ਹਨ. ਮੈਂ ਨਿਧੜਕ ਹੋ ਕੇ ਇਨਾਂ ਦੇ ਮਕਾਨ ਤੇ ਪਹੁੰਚ ਗਿਆ ਅਰ ਖਬਰ

ਕਰਾਉਂਣ ਦੇ ਪਿੱਛੋਂ ਇਨਾਂ ਦੇ ਇਕਾਂਤ ਕਮਰੇ ਵਿਚ ਚਲਾ ਗਿਆ ਜਿੱਥੇ ਇਨਾਂ ਨੇ ਮੈਨੂੰ ਸਦ ਭੇਜਿਆ ਸੀ, ਉਸ ਵੇਲੇ ਵੈਦ ਸਾਹਿਬ ਮਾਲਾ ਫੇਰ ਰਹੇ ਸਨ, ਮੈਂ ਇਨਾਂ ਨੂੰ ਰਾਜਾ ਸਾਹਿਬ ਦੇ ਬੀਮਾਰ ਹੋਣ ਦੀ ਸਾਰੀ ਗੱਲ ਸੁਨਾਈ ਅਰ ਖਾਸ ਬਾਗ ਵਿਚ ਚੱਲਣ ਲਈ ਕਿਹਾ। ਵੈਦ ਜੀ ਨੇ ਕਿਹਾ ਮੈਂ ਦੁਵਾਈ ਦਾ ਪ੍ਰਬੰਧ ਕਰਕੇ ਹੁਣੇ ਆਪਦੇ ਨਾਲ ਚਲਦਾਹਾਂ,ਇਹ ਕਹਿਕੇਅਲਮਾਰੀ ਵਿਚੋਂ ਸ਼ੀਸ਼ੀਆਂ ਕੱਢ ਕੱਢਕੇ ਧਰਤੀ ਤੇ ਰੱਖਣ ਲੱਗ ਪਏ। ਏਸੇ ਵਿਚ ਹੀ ਇਕ ਛੋਟੀ ਜੇਹੀ ਸ਼ੀਸ਼ੀ ਕੱਢ ਕੇ ਮੇਰੇ ਹੱਥ ਦਿੱਤੀ ਅਰ ਕਿਹਾ ਕਿ ਵੇਖੋ ਮੈਂ ਇਕ ਅਨੋਖੀ ਤਾਕਤ ਦੀ ਦੁਵਾਈ ਬਣਾਈ ਹੈ ਜੋ ਖਾਣੀ ਤਾਂ ਇਕ ਪਾਸੇ ਰਹੀ ਸੁੰਘਣ ਨਾਲ ਹੀ ਆਪਣਾ ਅਸਰ ਵਿਖਾਂਦੀ ਹੈ ਜਰਾ ਸੁੰਘ ਕੇ ਵੇਖੋ।

ਮੈਂ ਵੈਦ ਜੀ ਦੇ ਧੋਖੇ ਵਿਚ ਆਕੇ ਸ਼ੀਸ਼ੀ ਖੋਹਲ ਕੇ ਸੁੰਘੀ ਪਹਿਲਾਂ ਤਾਂ ਮਲੂਮ ਹੋਇਆ ਕਿ ਕੋਈ ਖੁਸ਼ਬੂਦਾਰ ਚੀਜ਼ ਹੈ ਪਿਛੋਂ ਸਰੀਰ ਦੀ ਕੁਛ ਸੁਧ ਨਾ ਰਹੀ। ਜਦ ਮੈਂ ਹੋਸ਼ ਵਿਚ ਆਇਆ ਤਾਂ ਆਪਣੇ ਆਪਨੂੰ ਹੱਥਕੜੀ ਬੇੜੀ ਨਾਲ ਲਾਚਾਰ ਇਕ ਹਨੇਰੀ ਕੋਠੜੀ ਵਿਚ ਵੇਖਿਆ, ਮੈਨੂੰ ਕੁਛ ਪਤਾ ਨਹੀਂ ਕਿ ਉਸ ਵੇਲੇ ਦਿਨ ਸੀ ਕਿ ਰਾਤ ਸੀ। ਕੋਠੜੀ ਦੇ ਇਕ ਪਾਸੇ ਦੀਵਾ ਜਗ ਰਿਹਾ ਸੀ ਅਰ ਦਰੋਗਾ ਤੇ ਜੈਪਾਲ ਨੰਗੀ ਤਲਵਾਰ ਲੈਕੇ ਸਾਹਮਣੇ ਬੈਠਾ ਹੋਇਆ ਸੀ।

ਮੈਂ—(ਦਰੋਗੇ ਨੂੰ) ਹੁਣ ਮਲੂਮ ਹੋਇਆ ਕਿ ਆਪਨੇ ਏਸ ਕੰਮ ਲਈ ਮੈਨੂੰ ਵੈਦ ਜੀ ਦੇ ਪਾਸ ਭੇਜਿਆ ਸੀ।

ਦਰੋਗਾ—ਬੇਸ਼ੱਕ ਏਸ ਲਈ ਕਿਉਂਕਿ ਤੁਸੀ ਮੇਰੀਆਂ ਜੜ੍ਹਾਂ ਵੱਢਣ ਲਈ ਤਿਆਰ ਹੋ ਚੁਕੇ ਸੀ।

ਮੈਂ—ਤਾਂ ਫੇਰ ਮੈਨੂੰ ਕੈਦ ਕਰਨ ਦਾ ਕੀ ਲਾਭ ? ਮਾਰਕੇ ਟੈਂਟਾ ਪਾਰ ਕਰੋ।

ਦਰੋਗਾ—ਹਾਂ ਜੇ ਤੁਸੀ ਮੇਰੀ ਗਲ ਨਹੀਂ ਮੰਨੋਂਗੇ ਤਾਂ ਏਹੀ ਹੀ ਕਰਨਾ ਪਵੇਗਾ।

ਮੈਂ—ਮੰਨਣ ਵਾਲੀ ਕੇਹੜੀ ਗੱਲ ਹੈ ? ਮੈਂ ਤਾਂ ਕੋਈ ਕੰਮ ਅਜ ਤੱਕ ਅਜੇਹਾ ਨਹੀਂ ਕੀਤਾ ਜਿਸ ਨਾਲ ਆਪਨੂੰ ਕੋਈ ਹਾਨੀ ਪਹੁੰਚੀ ਹੋਵੇ।

ਦਰੋਗਾ—ਇਹ ਗੱਲਾਂ ਛੱਡ ਦੇਵੋ ਕਿਉਂਕਿ ਤੁਸੀ ਤੇ ਹਰਦੀਨ ਰਲਕੇ ਜੋ ਕੁਛ ਕਰ ਚੁਕੇ ਸੀ ਅਰ ਕਰ ਰਹੇ ਹੋ ਤੇ ਕਰਨਾ ਚਾਹੁੰਦੇ ਉਹ ਮੈਂ ਸਭ ਜਾਣਦਾ ਹਾਂ ਪਰ ਗਲ ਇਹ ਹੈ ਕਿ ਜੇ ਤੁਸੀ ਚਾ ਤਾਂ ਮੈਂ ਤੁਹਾਨੂੰ ਕੈਦ ਤੋਂ ਛੁਡਾ ਸਕਦਾ ਹਾਂ ਨਹੀਂ ਤਾਂ ਮੌਤ ਤਾਂ ਤੁਹਾਨੂੰ ਮਿਲਨ ਲਈ ਉਡੀਕ ਹੀ ਰਹੀ ਹੈ।

ਮੈਂ—ਆਪ ਦੱਸੋ ਕਿ ਓਹ ਕੇਹੜਾ ਕੰਮ ਹੈ ਜਿਸਦੇ ਕਰਨ ਨਾਲ ਮੈਨੂੰ ਛੁਟਕਾਰਾ ਮਿਲ ਸਕਦਾ ਹੈ।

ਦਰੋਗਾ—ਬੱਸ ਏਹੋ ਕਿ ਤੁਸੀ ਇਕ ਚਿੱਠੀ ਜੈਪਾਲ ਦੇ ਨਾਮ ਲਿਖ ਦੇਵੋ ਜਿਸ ਵਿਚ ਇਹ ਲਿਖਿਆ ਹੋਯਾ ਹੋਵੇ ਕਿ ਲੱਛਮੀ ਦੇਵੀ ਦੀ ਥਾਂ ਮੁੰਦਰ ਨੂੰ ਮਾਯਾ ਰਾਣੀ ਬਨਾਉਂਣ ਵਿਚ ਜੋ ਕੁਛ ਯਤਨ ਕੀਤਾ ਗਿਆ ਹੈ ਓਹ ਅਸਾਂ ਦੋਹਾਂ ਨੇ ਕੱਠਾ ਕੀਤਾ ਹੈ ਸੋ ਉਚਿਤ ਹੈ ਕਿ ਜੋ ਕੁਛ ਲਾਭ ਤੁਹਾਨੂੰ ਹੋਯਾ ਹੈ ਉਸ ਵਿਚੋਂ ਅੱਧ ਮੈਨੂੰ ਭੀ ਦੇਵੋ ਨਹੀਂ ਤਾਂ ਹਾਡੇ ਵਾਸਤੇ ਚੰਗਾ ਨਹੀਂ ਹੋਵੇਗਾ।

ਮੈਂ—ਠੀਕ ਹੈ ਮੈਂ ਆਪਦਾ ਭਾਵ ਸਮਝ ਗਿਆ। ੁਜ ਨਹੀਂ ਤੇ ਕਲ ਜ਼ਰੂਰ ਲਿਖ ਦੇਵਾਂ ਗਾ।

ਦਰੋਗਾ—ਛੇਕੜ ਇਕ ਦਿਨ ਹੋਰ ਢਿੱਲ ਕਰਨ

ਵਿਚ ਕੀ ਲਾਭ?

ਮੈਂ-ਇਹ ਭੀ ਕੱਲ ਹੀ ਦੱਸਾਂਗਾ।

ਦਰੋਗਾ-ਅੱਛਾ ਕੀ ਹਰਜ ਹੈ ਕੱਲ ਹੀ ਸਹੀ।

ਇਹ ਕੈਹਕੇ ਦਰੋਗਾ ਚਲਾਗਿਆ ਤੇ ਮੈਂ ਭੁਖਾ ਤਿਹਾਇਆ ਓਥੇ ਹੀ ਪਿਆ ਰਿਹਾ ਅਰ ਕਈ ਤਰਾਂ ਦੀਆਂ ਗੱਲਾਂ ਸੋਚਣ ਲਗਾ। ਉਸ ਦਿਨ ਦਰੋਗੇ ਨੇ ਮੇਰੇ ਖਾਣ ਪੀਣ ਦਾ ਕੁਝ ਪਰਬੰਧ ਨਾ ਕੀਤਾ। ਮੈਨੂੰ ਨਿਸ਼ਚਾ ਹੋ ਗਿਆ ਕਿ ਇਸ ਢੰਗ ਦੀ ਚਿੱਠੀ ਲਿਖਾਉਣ ਦੇ ਪਿੱਛੋਂ ਦਰੋਗਾ ਮੈਨੂੰ ਜ਼ਰੂਰ ਮਾਰ ਦੇਵੇਗਾ ਅਰ ਮੇਰੇ ਮਾਰਨ ਦੇ ਪਿੱਛੋਂ ਏਹੋ ਚਿੱਠੀ ਮੇਰੀ ਬਦਨਾਮੀਦਾ ਕਾਰਨ ਹੋਵੇਗੀ।ਮੇਰਾ ਮਿਤਰ ਗੋਪਾਲ ਸਿੰਘ ਮੈਨੂੰ ਬੇਈਮਾਨ ਸਮਝੇਗਾ ਅਰ ਸਾਰਾ ਸੰਸਾਰ ਮੈਨੂੰ ਕਮੀਨਾ ਜਾਣੇਗਾ ਸੋ ਮੈਂ ਆਪਣੇ ਮਨ ਵਿਚ ਪੱਕੀ ਕਰ ਲਈ ਕਿ ਭਾਵੇਂ ਜਾਨ ਚਲੀ ਜਾਵੇ ਮੈਂ ਕਦੇ ਚਿੱਠੀ ਨਹੀਂ ਲਿਖਾਂਗਾ, ਅੰਤ ਨੂੰ ਮਰਨਾ ਹੀ ਹੈ ਫੇਰ ਕਲੰਕ ਦਾ ਟਿੱਕਾ ਜਾਣ ਬੁਝ ਕੇ ਆਪਣੇ ਮੱਥੇ ਕਿਉਂ ਲਾਇਆ ਜਾਏ।

ਦੂਸਰੇ ਦਿਨ ਰਘੁਬਰ ਨੂੰ ਨਾਲ ਲੈਕੇ ਦਰੋਗਾ ਫੇਰ ਮੇਰੇ ਪਾਸ ਆਇਆ। ਭਰਤ ਸਿੰਘ ਨੇ ਆਪਣਾ ਹਾਲ ਏਥੋਂ ਤੱਕ ਦੱਸਿਆ ਸੀ ਕਿ ਰਾਜਾ ਗੋਪਾਲ ਸਿੰਘ ਨੇ ਵਿਚੋਂ ਟੋਕਕੇ ਪੁਛਿਆ:-ਕੀ ਰਘੁਬਰ ਸਿੰਘ ਏਸੇ ਜੈਪਾਲ ਦਾ ਨਾਉਂ ਹੈ?

ਭਰਤ-ਜੀ ਹਾਂ ਰਘੁਬਰ ਸਿੰਘ ਭੀ ਏਸਦਾ ਨਾਉਂ ਹੈ ਕੁਝ ਦਿਨਾਂ ਲਈ ਏਸਨੇ ਆਪਣਾ ਨਾਉਂ ਭੂਤ ਨਾਥ ਭੀ ਰੱਖ ਲਿਆ ਸੀ।

ਗੋਪਾਲ-ਠੀਕ ਹੈ, ਮੈਨੂੰ ਇਸ ਵਲੋਂ ਧੋਖਾ ਹੋਇਆ। ਨਹੀਂ ਨਹੀਂ ਸਗੋਂ ਮੇਰੇ ਖਜ਼ਾਨਚੀ ਨੇ ਹੀ ਮੈਨੂੰ ਧੋਖਾ ਦਿਤਾ, ਅੱਛਾ ਫੇਰ ਕੀ ਹੋਇਆ?

ਭਰਤ—ਦੂਸਰੇ ਦਿਨ ਜੈਪਾਲ ਨੂੰ ਨਾਲ ਲੈਕੇ ਦਰੋਗਾ ਫੇਰ ਮੇਰੇ ਪਾਸ ਆਇਆ ਅਰ ਬੋਲਿਆ:—ਦੱਸੋ ਓਹ ਚਿੱਠੀ ਲਿਖ ਦੇਣ ਨੂੰ ਤਿਆਰ ਹੋ ਕਿ ਨਹੀਂ ? ਇਸਦੇ ਉੱਤਰ ਵਿਚ ਮੈਂ ਕਿਹਾ ਕਿ ਨਹੀਂ ਮਰ ਜਾਣਾ ਮਨਜ਼ੂਰ ਹੈ ਪਰ ਇਹ ਕਲੰਕ ਦਾ ਟਿੱਕਾ ਮੱਥੇ ਲਾਉਣਾ ਮਨਜ਼ੂਰ ਨਹੀਂ।

ਦਰੋਗੇ ਨੇ ਮੈਨੂੰ ਕਈ ਤਰਾਂ ਸਮਝਾਇਆ ਅਰ ਧੋਖੇ ਵਿਚ ਫਸਾਉਣਾ ਚਾਹਿਆ ਪਰ ਮੈਂ ਇਕ ਨ ਸੁਣੀ ਛੇਕੜ ਦੋਹਾਂ ਨੇ ਮੈਨੂੰ ਬੈਤਾਂ ਨਾਲ ਮਾਰਨਾ ਅਰੰਭ ਕਰ ਦਿਤਾ ਅਰ ਇਤਨਾ ਮਾਰਿਆ ਕਿ ਮੈਂ ਬੇਹੋਸ਼ ਹੋਗਿਆ ਜਦ ਮੈਨੂੰ ਹੋਸ਼ ਆਈ ਤਾਂ ਫੇਰ ਓਸੇ ਤਰ੍ਹਾਂ ਕੈਦ ਵਿਚ ਵੇਖਿਆ।ਭੁਖ ਤੇ ਤੇਹ ਨਾਲ ਮੈਂ ਵਿਆਕੁਲ ਹੋ ਰਿਹਾ ਸੀ ਅਰ ਮਾਰ ਨਾਲ ਮੇਰਾਸਰੀਰ ਚੂਰ ਹੋ ਰਿਹਾ ਸੀ,ਤੀਸਰੇ ਦਿਨ ਦੋਵੇਂ ਦੁਸ਼ਟ ਫੇਰ ਮੇਰੇਪਾਸ ਆਏ ਜਦ ਮੈਂ ਓਨਾਂਦੀ ਗੱਲ ਨਾ ਮੰਨੀ ਤਾਂ ਘੋੜਿਆਂ ਦੇ ਦਾਣੇ ਵਾਲਾ ਤੋਬਰਾ ਕੁਟੀਆਂ ਹੋਈਆਂ ਲਾਲ ਮਿਰਚਾਂ ਨਾਲ ਭਰ ਕੇ ਮੇਰੇ ਮੂੰਹ ਤੇ ਬੰਨ ਦਿਤਾ ਉਫ ! ਉਸ ਵੇਲੇ ਦਾ ਕਸ਼ਟ ਮੈਂ ਕਦੇ ਨਹੀਂ ਭੁਲ ਸਕਦਾ।

ਇਹ ਕੈਹਕੇ ਭਰਤ ਸਿੰਘ ਚੁਪ ਹੋਕੇ ਦਰੋਗੇ ਅਰ ਜੈਪਾਲ ਵਲ ਦੇਖਣ ਲੱਗ ਪਿਆ। ਦਰੋਗਾ ਤੇ ਜੈਪਾਲ ਸਿਰ ਨੀਵਾਂ ਪਾਈ ਬੈਠੇ ਸਨ ਅਰ ਕੰਬ ਰਹੇ ਸਨ। ਭਰਤ ਸਿੰਘ ਨੇ ਉੱਚੀ ਕਿਹਾ ਕਿਉਂ ਦਰੋਗਾ ਸਾਹਿਬ ਜੋ ਕੁਝ ਮੈਂ ਕਿਹਾ ਹੈ ਸਚ ਹੈ ਕਿ ਝੂਠ ? ਦਰੋਗੇ ਨੇ ਕੁਛ ਉਤਰ ਨਾ ਦਿਤਾ।ਉਸ ਵੇਲੇ ਦਰਬਾਰ ਵਿਚ ਜਿਤਨੇ ਆਦਮੀ ਬੈਠੇ ਹੋਏ ਸਨ ਸਭਨਾਂ ਦਾ ਕਰੋਧ ਨਾਲ ਬੁਰਾ ਹਾਲ ਸੀ ਅਰ ਸਭ ਕਰੋਧ ਨਾਲ ਲਾਲ ਅੱਖਾਂ ਕਰਕੇ ਦਰੋਗੇ ਵਲ ਦੇਖ ਰਹੇ ਸਨ। ਭਰਤ ਸਿੰਘ ਨੇ ਫੇਰ ਕਿਹਾ:—

ਦਰੋਗੇ ਦੇ ਸੰਬੰਧ ਵਿਚ ਮੇਰੀ ਕਹਾਣੀ ਅਜੇਹੀ ਦਿਲ ਖਿਚਵੀਂ ਨਹੀਂ ਹੈ ਜੇਹੀ ਕਿ ਦਲੀਪ ਸਿੰਘ ਤੇ ਅਰਜਨ ਸਿੰਘ ਦੀ ਕਹਾਣੀ ਆਪ ਸੁਣੋਂ ਗੇ ਕਿਉਂ ਕਿ ਇਨਾਂ ਦੇ ਨਾਲ ਬਹੁਤ ਭੈੜੇ ਵਰਤਾਉ ਕੀਤੇ ਗਏ ਹਨ ਸਗੋਂ ਸਚੀ ਗੱਲ ਤਾਂ ਇਹ ਹੈ ਕਿ ਮੇਰੀ ਸਾਰੀ ਰਾਮਕਹਾਣੀ ਇਨਾਂਦੇ ਇਕਦਿਨਦੇ ਦੁਖ ਦਾ ਵੀ ਟਾਕਰਾਨਹੀਂ ਕਰ ਸਕਦੀ।ਪਰ ਨਾਲ ਹੀ ਇਕਏਹਭੀ ਗੱਲਹੈ ਕਿ ਨਾਂ ਤਾਂ ਮੈਂਕਦੇ ਕਿਸੇ ਦੇ ਨਾਲ ਕੋਈ ਬੁਰਿਆਈ ਕੀਤੀ ਤੇ ਨਾ ਮੇਰਾ ਕਿਸੇ ਦੇ ਨਾਲ ਬਹੁਤ ਮੇਲ ਜੋਲ ਜਾਂ ਹਾਸਾ ਠੱਠਾ ਸੀ ਫੇਰ ਭੀ ਓਨਾਂ ਦਿਨਾ ਵਿਚ ਜ਼ਮਾਨੀਆਂ ਦੀ ਇਹ ਦਸ਼ਾ ਸੀ ਕਿ ਸਾਦਗੀ ਨਾਲ ਜੀਵਨ ਬਤੀਤ ਕਰਨ ਵਾਲਾ ਭੀ ਸੁਖ ਦੀ ਨੀਂਦਰ ਨਹੀਂ ਸੌਂ ਸਕਦਾ ਸੀ। ਰਾਜਾ ਸਾਹਿਬ ਦੀ ਮਿਤਰਤਾ ਦੇ ਕਾਰਨ ਮੈਨੂੰ ਹਰ ਪਰਕਾਰ ਦਾ ਦੁਖ ਭੋਗਣਾ ਪਿਆ। ਇਸ ਬੇਈਮਾਨ ਦਰੋਗੇ ਨੇ ਅਜੇਹੇ ੨ ਕਰਮ ਕੀਤੇ ਹਨ ਕਿ ਜਿਨਾਂ ਦਾ ਪੂਰਾ ੨ ਵਰਨਨ ਹੋ ਹੀ ਨਹੀਂ ਸਕਦਾ ਅਰ ਨਾ ਮੇਰੀ ਸਮਝ ਵਿਚ ਇਹ ਆਉਂਦਾ ਹੈ ਕਿ ਸੰਸਾਰ ਵਿਚ ਕੇਹੜੀ ਅਜੇਹੀ ਸਜ਼ਾ ਹੈ ਜੋ ਇਨਾਂ ਦੇ ਯੋਗ ਸਮਝੀ ਜਾਵੇ ਸੋ ਮੈਂ ਹੁਣ ਸੰਖੇਪ ਵਿਚ ਹੀ ਆਪਣਾ ਪ੍ਰਸੰਗ ਮੁਕਾਉਂਦਾ ਹਾਂ।

ਆਪਣੀ ਮਨ ਮਰਜੀ ਅਨੁਸਾਰ ਚਿਠੀ ਲਿਖਾਉਣ ਲਈ ਅੱਠ ਦਿਨ ਤੱਕ ਦਰੋਗੇ ਨੇ ਮੈਨੂੰ ਅਸਹਿ ਕਸ਼ਟ ਦਿਤੇ, ਮਿਰਚਾਂ ਦਾ ਤੋਬਰਾ ਮੇਰੇ ਮੂੰਹ ਤੇ ਚੜਾਯਾ, ਜ਼ਹਰੀਲੀ ਰਾਈ ਦਾ ਲੇਪ ਮੇਰੇ ਪਿੰਡੇ ਤੇ ਕਰ ਦਿਤਾ, ਖੂਹ ਵਿਚ ਲਟਕਾ ਦਿਤਾ, ਗੰਦੀ ਕੋਠੜੀ ਵਿਚ ਬੰਦ ਕਰ ਦਿਤਾ ਜੋ ਜੋ ਭੀ ਮਨ ਵਿਚ ਆਇਆ ਸੋ ਕੀਤਾ, ਜੇ ਇਤਨੇ ਦਿਨ ਤਕ ਮੈਨੂੰ ਭੁੱਖਿਆ ਰਖਿਆ ਪਰ ਪਤਾ ਨਹੀਂ ਜੋ ਮੇਰੀ ਜਾਨ ਕਿਓਂ ਨ ਨਿਕਲੀ। ਮੈਂ ਈਸ਼ੂਰ ਅਗੇ ਪ੍ਰਾਰਥਨਾ

ਕਰਦਾ ਸੀ ਕਿ ਕਿਸੇਤਰਾਂ ਮੈਨੂੰ ਮੌਤ ਦੇਵੇ ਤਾਂਕਿ ਇ ਸਦੁਖ ਤੋਂ ਛੁਟੀ ਮਿਲੇ। ਮੈਂ ਇਤਨਾ ਕਮਜ਼ੋਰ ਹੋਗਿਆ ਸੀ ਕਿ ਮੇਰੇ ਪਾਸੋਂ ਗੱਲ ਤਕ ਨਹੀਂ ਹੁੰਦੀ ਸੀ।

ਇਕ ਦਿਨ ਅਧੀ ਰਾਤਵੇਲੇ ਮੈਂ ਓਸੇ ਕੋਠੜੀ ਵਿਚ ਪਿਆਰ ਮੌਤ ਨੂੰ ਉਡੀਕ ਰਿਹਾ ਸੀ ਕਿ ਅਚਾਨਕ ਕੋਠੜੀ ਦਾ ਬੂਹਾ ਖੁਲ੍ਹਾ ਅਰ ਇਕ ਨਕਾਬ ਪੋਸ਼ ਹੱਥ ਦੇ ਵਿਚ ਤਲਵਾਰ ਤੇ ਖੱਬੇ ਹਥ ਵਿਚ ਗੰਢ ਲਈ ਅੰਦਰ ਆਉਂਦਾ ਦਿਸਿਆ। ਇਕ ਤਲਵਾਰ ਹਥ ਵਿਚ ਸੀ ਤੇ ਇਕ ਤਲਵਾਰ ਓਸਦੇ ਲਕ ਵਿਚ ਲਟਕ ਰਹੀ ਸੀ। ਕੋਠੜੀ ਦੇ ਅੰਦਰ ਆਕੇ ਓਸਨੇ ਬੂਹਾ ਅੰਦਰੋਂ ਬੰਦ ਕਰ ਲਿਆ ਅਰ ਮੇਰੇ ਪਾਸ ਆਗਿਆ। ਹਥ ਦੀ ਗੰਢ ਤੇ ਤਲਵਾਰ ਧਰਤੀ ਤੇ ਰੱਖਕੇ ਮੈਨੂੰ ਜੱਫੀ ਪਾਕੇ ਰੋਣ ਲਗ ਪਿਆ। ਓਸਦਾ ਇਤਨਾ ਪਰੇਮ ਵੇਖਕੇ ਮੈਂ ਰੋਣ ਲਗ ਪਿਆ ਅਰ ਮੈਨੂੰ ਤੁਰਤ ਮਲੂਮ ਹੋ ਗਿਆ ਕਿ ਇਹ ਮੇਰਾ ਪੁਰਾਣਾ ਨੌਕਰ "ਹਰਦੀਨ" ਹੈ। ਓਸਦੇ ਮੂੰਹ ਤੋਂ ਨਕਾਬ ਹਟਾਕੇ ਮੈਂ ਓਸਦਾ ਮੂੰਹ ਵੇਖਕੇ ਨਾਲ ਹੀ ਰੋਣ ਲਗ ਪਿਆ।

ਕੁਝ ਚਿਰ ਪਿਛੋਂ ਹਰਦੀਨ ਨੇ ਮੈਨੂੰ ਕਿਹਾ:-ਮੈਂ ਕਿਸੇ ਨਾ ਕਿਸੇ ਤਰਾਂ ਇਥੇ ਪਹੁੰਚ ਤਾਂ ਗਿਆ ਹਾਂ ਪਰ ਨਿਕਲ ਕੇ ਜਾਣਾਂ ਬਹੁਤ ਹੀ ਔਖਾ ਹੈ ਪਰ ਫੇਰ ਭੀ ਆਪ ਘਬਰਾਓ ਨਹੀਂ ਮੈਂ ਇਕ ਵਾਰੀ ਤਾਂ ਵੈਰੀਆਂ ਨੂੰ ਸਤਾਏ ਬਿਨਾਂ ਨਹੀਂ ਜਾਵਾਂਗਾ ਹੁਣ ਆਪ ਛੇਤੀ ਉਠੋ ਅਰ ਕੁਝ ਖਾ ਪੀ ਕੇ ਸੁਚੇਤ ਹੋ ਜਾਓ।

ਜੋ ਗੱਠੜੀ ਹਰਦੀਨ ਲਿਆਇਆ ਸੀ ਉਸ ਵਿਚ ਖਾਣ ਪੀਣ ਦਾ ਸਾਮਾਨ ਸੀ। ਮੈਨੂੰ ਭੋਜਨ ਕਰਾਕੇ ਪਾਣੀ ਪਿਆਇਆ ਅਰ ਫੇਰ ਮੇਰੇ ਹੱਥ ਤਲਵਾਰ ਦੇਕੇ ਬੋਲਿਆ ਆਪ ਉਠੋ ਅਰ ਮੇਰੇ

ਪਿੱਛੇ ੨ ਤੁਰ ਪਵੋ ਇਤਨਾ ਸਮਾ ਨਹੀਂ ਕਿ ਆਪ ਨਾਲ ਬਹੁਤੀਆਂ ਗੱਲਾਂ ਕਰਾਂ ਅਰ ਇਹ ਥਾਂ ਭੀ ਤਲਿਸਮ ਦਾ ਇਕ ਅੰਗ ਹੈ ਏਥੋਂ ਨਿਕਲਨ ਲਈ ਬਹੁਤ ਯਤਨ ਕਰਨਾ ਪਵੇਗਾ।

ਭੋਜਨ ਕਰਨ ਨਾਲ ਮੇਰੇਸਰੀਰ ਵਿਚ ਕੁਝਬਲਹੋਗਿਆਅਰ ਕੈਦੋਂ ਛੁਟਨ ਦੀ ਆਸ਼ਾ ਨੇ ਮੈਨੂੰ ਹੋਰ ਭੀ ਤਕੜਾ ਕਰ ਦਿਤਾ। ਮੈਂ ਉਨ ਕੇ ਹਰਦੀਨ ਦੇ ਪਿਛੇ ੨ ਤੁਰ ਪਿਆ। ਕੋਠੜੀ ਦਾ ਬੂਹਾ ਖੋਲਣ ਦੇ ਪਿਛੋਂ ਜਦ ਮੈਂ ਬਾਹਰ ਨਿਕਲਿਆ ਤਾਂ ਮੈਨੂੰ ਮਲੂਮ ਹੋਇਆ ਕਿ ਮੈਂ ਖਾਸ ਬਾਗ ਦੇ ਤੀਸਰੇ ਦਰਜੇ ਵਿਚ ਹਾਂ, ਜਿਸ ਵਿਚ ਕਈ ਵਾਰੀ ਰਾਜਾ ਗੋਪਾਲ ਸਿੰਘ ਦੇ ਨਾਲ ਆ ਚੁਕਾ ਹਾਂ ਮੈਨੂੰ ਇਸ ਗੱਲ ਦਾ ਬੜਾ ਹੀ ਅਚੰਭਾ ਹੋਇਆ ਕਿ ਰਾਜਾ ਸਾਹਿਬ ਦੇ ਖਾਸ ਬਾਗ ਵਿਚ ਹੀ ਦਰੋਗਾ ਸਾਡੇ ਨਾਲ ਏਤਨਾ ਜ਼ੁਲਮ ਕਰ ਰਿਹਾ ਹੈ। ਅਰ ਰਾਜਾ ਸਾਹਿਬ ਨੂੰ ਕੁਛ ਪਤਾ ਤਕ ਨਹੀਂ ਕਿ ਅਜੇਹੀਆਂ ਭੀ ਥਾਵਾਂ ਹਨ ਜਿਨਾਂ ਦਾ ਹਾਲ ਦਰੋਗਾ ਜਾਣਦਾ ਹੈ ਅਰ ਰਾਜਾਸਾਹਿਬ ਨੂੰ ਕੁਛ ਪਤਾ ਨਹੀਂ।

ਸੁਖ! ਮੈਂ ਕੋਠੜੀ ਦੇ ਬਾਹਰ ਹੋਕੇ ਬਰਾਂਡੇ ਵਿਚ ਪਹੁੰਚਾ ਜਿਥੋਂ ਸਜੇ ਖਬੇ ਜਾਣ ਦੇ ਦੋ ਰਸਤੇ ਸਨ, ਸਜੇ ਪਾਸੇ ਵਲ ਸੈਨਤ ਕਰਕੇ ਹਰਦੀਨ ਨੇ ਮੈਨੂੰ ਕਿਹਾ ਕਿ ਮੈਂ ਏਸੇ ਪਾਸਿਓਂ ਆਇਆ ਹਾਂ, ਦਰੋਗਾ ਜੈਪਾਲ ਤੇ ਹੋਰ ਭੀ ਬਹੁਤ ਸਾਰੇ ਆਦਮੀ ਏਸ ਪਾਸੇ ਬੈਠੇ ਹੋਏ ਹਨ ਇਸ ਲਈ ਹੁਣ ਅਸੀਂ ਏਧਰ ਨਹੀਂ ਜਾ ਸਕਦੇ, ਹਾਂ ਖਬੇ ਪਾਸੇ ਚਲੋ ਕਿਤੇ ਨ ਕਿਤੇ ਰਸਤਾ ਮਿਲ ਹੀ ਪਵੇਗਾ।

ਰਾਤ ਚਾਨਣੀ ਸੀ ਤੇ ਉਪਰ ਕੋਈ ਛੱਤ ਨ ਹੋਣ ਕਰਕੇ ਓਥੋਂ ਦੀ ਹਰ ਇਕ ਚੀਜ ਨਜਰ ਆਉਂਦੀ ਸੀ ਅਸੀਂ ਦੋਵੇਂ ਆਦਮੀ ਖਬੇ ਪਾਸੇ ਤੁਰ ਪਏ, ਲਗ ਭਗ ਪੰਜਾਹਕੁ ਕਦਮ ਜਾਣ

ਪਿਛੋਂ ਹੇਠਾਂ ਉਤਰਨ ਲਈ ਦਸ ਬਾਰਾਂ ਪੌੜੀਆਂ ਮਿਲੀਆਂ ਜਿਨ੍ਹਾਂ ਤੋਂ ਉਤਰਨ ਦੇ ਪਿਛੋਂ ਅਸੀਂ ਦੋਵੇਂ ਇਕ ਦਾਲਾਨ ਵਿਚ ਪਹੁੰਚੇ ਜੋ ਬਹੁਤ ਲੰਮਾਂ ਚੌੜਾ ਤਾਂ ਨਹੀਂ ਸੀ ਪਰ ਬੜਾ ਹੀ ਸੋਹਣਾ ਤੇ ਕਾਲੇ ਪਥਰ ਦਾ ਬਣਿਆ ਹੋਯਾ ਸੀ ਅਸੀਂ ਅਜੇ ਉਸ ਦਲਾਨ ਵਿਚ ਪਹੁੰਚੇ ਹੀ ਸੀ ਕਿ ਪਿਛਲੇ ਪਾਸਿਓਂ ਦਰੋਗਾ ਤੇ ਜੈਪਾਲ ਕਾਹਲੀ ੨ ਆਉਂਦੇ ਦਿਸੇ।ਹਰਦੀਨ ਨੇ ਇਸ ਗੱਲ ਦੀ ਕੁਛ ਪ੍ਵਾਹ ਨ ਕੀਤੀ ਅਰ ਕਿਹਾ "ਇਨ੍ਹਾਂ ਦੋਹਾਂ ਲਈ ਮੈਂ ਇਕੱਲਾ ਹੀ ਬਹੁਤ ਹਾਂ"

ਹਰਦੀਨ ਨੇ ਮੈਨੂੰ ਆਪਣੇ ਪਿਛੇ ਖੜਾ ਕਰ ਲਿਆ ਤੇ ਆਪ ਅਗੇ ਖਲੋ ਗਿਆ ਅਰ ਉਸਨੇ ਦਰੋਗੇ ਨੂੰ ਸੈਂਕੜੇ ਗਾਲ੍ਹਾਂ ਕਢੀਆਂ ਤੇ ਸਾਹਮਣੇ ਹੋਣ ਲਈ ਲਲਕਾਰਿਆ ਪਰ ਉਨ੍ਹਾਂ ਦੋਹਾਂ ਦੀ ਹਿੰਮਤ ਨਾ ਪਈ ਕਿ ਅਗੇ ਹੋਕੇ ਟਾਕਰਾ ਕਰਨ।ਕੁਛਚਿਰਤਕ ਖੜੇ ੨ ਸੋਚਣ ਦੇ ਪਿਛੋਂ ਦਰੋਗੇ ਨੇ ਇਕ ਗੋਲਾ ਖੀਸੇ ਵਿਚੋਂ ਕੱਢਕੇ ਸਾਡੇ ਵਲ ਸੁਟਿਆ। ਹਰਦੀਨ ਸਮਝ ਗਿਆ ਕਿ ਇਸ ਵਿਚੋਂ ਬੇਹੋਸ਼ੀ ਦਾ ਧੂੰਆਂ ਨਿਕਲਕੇ ਸਾਨੂੰ ਬੇਹੋਸ਼ ਕਰ ਦੇਵੇਗਾ ਸੋ ਓਸਨੇ ਆਪਣੇ ਨਾਲ ਹੀ ਮੈਨੂੰ ਨੱਸਣ ਦੀ ਸੈਨਤ ਕੀਤੀ, ਗੋਲਾ ਧਰਤੀ ਤੇ ਡਿਗਕੇ ਪਾਟ ਗਿਆ ਅਰ ਬੜਾਧੂੰਆਂ ਨਿਕਲਿਆ ਪਰ ਅਸੀ ਦੋਵੇਂ ਪਿਛੇ ਹਟ ਗਏ ਸੀ ਇਸ ਵਾਸਤੇ ਓਸਦਾ ਕੁਛ ਅਸਰ ਨਾ ਹੋਇਆ। ਉਸ ਵੇਲੇ ਦਰੋਗੇ ਨੇ ਦੂਸਰਾ ਗੋਲਾ ਕੱਢਿਆ।

ਉਸ ਦਲਾਨ ਵਿਚ ਇਕ ਛੋਟਾ ਜੇਹਾ ਲਾਲ ਪਥਰ ਦਾ ਥੜਾ ਬਣਿਆਂ ਹੋਯਾ ਸੀ ਸਾਨੂੰ ਨਹੀਂ ਪਤਾ ਸੀ ਕਿ ਉਸ ਵਿਚ ਕੀ ਗੁਣ ਹੈ, ਦਰੋਗੇ ਨੂੰ ਦੂਸਰਾ ਗੋਲਾ ਕਢਦਿਆਂ ਵੇਖਕੇ ਅਸੀਂ ਦੋਵੇਂ ਓਸ ਥੜੇ ਤੇ ਚੜ ਗਏ ਥੜੇ ਉਪਰ ਚੜ ਤਾਂ ਗਏ ਪਰ ਉਤਰ ਨਾ ਸਕੇ ਉਪਰ ਚੜ੍ਹਦਿਆਂ ਹੀ ਓਹ ਥੜਾ ਸਾਨੂੰ ਦੋਹਾਂ ਨੂੰ ਲੈਕੇ ਹੇਠਾਂ

ਧਰਤੀ ਦੇ ਅੰਦਰ ਧਸ ਗਿਆ ਅਰ ਨਾਲ ਹੀ ਪਤਾ ਨਹੀਂ ਜੋ ਕਿਸ ਚੀਜ ਦੇ ਅਸਰ ਨਾਲ ਅਸੀ ਬੇਹੋਸ਼ ਹੋਗਏ। ਜਦ ਹੋਸ਼ ਵਿਚ ਆਏ ਤਾਂ ਚੌਹੀ ਪਾਸੀ ਘੋਰ ਹਨੇਰਾ ਸੀ ਪਤਾ ਨਹੀਂ ਜੋ ਕਿਤਨਾ ਚਿਰ ਅਸੀਂ ਦੋਵੇਂ ਬੇਹੋਸ਼ ਰਹੇ।

ਕੁਛ ਚਿਰ ਅਸੀ ਚੁਪ ਚਾਪ ਬੈਠੇ ਰਹਿਣ ਦੇ ਪਿਛੋਂ ਸਾਹ-ਮਣੇ ਪਾਸੇ ਕੁਛ ਚਾਨਣ ਦਿਸਿਆ, ਹੌਲੀ ੨ ਓਹ ਚਨਣ ਵਧਣ ਲਗ ਪਿਆ ਮਲੂਮ ਹੋਯਾ ਕਿ ਦਰਵਾਜਾ ਹੈ ਅਰ ਉਸ ਵਿਚੋਂ ਸਵੇਰ ਦਾ ਚਾਨਣਾ ਆ ਰਿਹਾ ਹੈ ਅਸੀਂ ਦੋਵੇ ਓਠ ਖਲੋਤੇ ਅਰ ਉਸ ਚਾਨਣ ਵਲ ਤੁਰ ਪਏ। ਓਹ ਸਚ ਮੁਚ ਹੀ ਬੂਹਾ ਸੀ ਜੇਹਾ ਕਿ ਅਸਾਂ ਸੋਚਿਆ ਸੀ, ਕਈ ਕਦਮ ਜਾਕੇ ਬੂਹਾ ਲੰਘਣ ਦੇ ਪਿਛੋਂ ਅਸੀ ਓਸ ਬੁਰਜ ਵਾਲੇ ਬਾਗ ਵਿਚ ਪਹੁੰਚੇ ਜਿਥੇ ਦੋਵੇਂ ਕੁਮਾਰ ਮਿਲੇ [illegible]। ਬਸ ਫੇਰ ਸਾਨੂੰ ਬਾਹਰ ਦਾ ਕੋਈ ਹਾਲ ਮਲੂਮ ਨਹੀਂ ਹੋਇਆ, ਅਸੀ ਬਥੇਰਾ ਬਾਹਰ ਨਿਕਲਨ ਦਾ ਯਤਨ ਕਰਦੇ ਰਹੇ ਪ੍ਰੰਤੂ ਸਭ ਵਿਅਰਥ। ਅੰਤ ਨੂੰ ਤਦ ਹੀ ਛੁਟੀ ਮਿਲੀ ਜਦ ਦੋਵੇਂ ਕੁਮਾਰ ਓਥੇ ਪਹੁੰਚੇ, ਕੁਛ ਦਿਨ ਪਿਛੋਂ ਦਲੀਪ ਸ਼ਾਹ ਭੀ ਓਸੇ ਬਾਗ ਵਿਚ ਆ ਕੈਦ ਹੋਇਆ, ਜਿਸਦਾ ਹਾਲ ਆਪ ਸੁਣੋਗੇ। ਬਸ ਮੇਰੀਏਹੋਕਹਾਣੀ ਹੈ। ਜਦ ਆਪ ਦਲੀਪ ਸ਼ਾਹ ਦੀ ਕਹਾਣੀ ਸੁਣੋਗੇ ਤਾਂ ਬੜਾ ਅਨੰਦ ਆਵੇਗਾ ਤੇ ਜੈਪਾਲ ਦੀਆਂ ਕਰਤੂਤਾਂ ਦਾ ਭੀ ਕੁਛ ਪਤਾ ਲਗੇਗਾ (ਇਕ ਨਕਾਬ ਪੋਸ਼ ਵਲ ਦੇਖਕੇ) ਏਹੋ ਮੇਰਾ ਪੁਰਾਣਾ ਸ਼ੁਭ ਚਿੰਤਕ ਹਰਦੀਨ ਜੋ ਇਤਨਾ ਚਿਰ ਤਕ ਮੇਰੇ ਦੁਖ ਦਾ ਸਾਥੀ ਬਣਿਆਂ ਰਿਹਾ ਤੇ ਅੰਤ ਨੂੰ ਮੇਰੇ ਨਾਲ ਹੀ ਕੈਦੋਂ ਛੁਟਿਆ।

ਭਰਤ ਸਿੰਘ ਦੀ ਕਹਾਣੀ ਸਮਾਪਤ ਹੋਣ ਦੇ ਪਿਛੋਂ ਦਰ-ਬਾਰ ਸਮਾਪਤ ਕੀਤਾ ਗਿਆ ਅਰ ਮਹਾਰਾਜ ਨੇ ਆਗਿਆ ਕੀਤੀ

ਕਿ "ਕਲ ਦੇ ਦਰਬਾਰ ਵਿਚ ਦਲੀਪ ਸ਼ਾਹ ਆਪਣਾ ਪ੍ਰਸੰਗ ਸੁਨਾਉਣਗੇ"।

## ਯਾਰੁਵਾਂ ਕਾਂਡ

ਦੂਸਰੇ ਦਿਨ ਫੇਰ ਉਸੇ ਤਰਾਂ ਦਰਬਾਰ ਲਗਾ ਅਰ ਸਭੇ ਆਪਣੀ ੨ ਥਾਂ ਆਕੇ ਬੈਠ ਗਏ।

ਆਗਯਾ ਹੋਣ ਤੇ ਦਲੀਪ ਸ਼ਾਹ ਨੇ ਉਠਕੇ ਆਪਣੇ ਮੂੰਹ ਤੋਂ ਨਕਾਬ ਲਾਹ ਦੇਣ ਦੇ ਉਪ੍ਰੰਤ, ਦਰੋਗਾ ਜੈਪਾਲ ਬੇਗਮਤੇਨਾਗਰ ਆਦਿਕ ਵਲ ਵੇਖਕੇ ਕਿਹਾ:-ਆਪ ਲੋਕਾਂ ਦੇ ਚੰਗੇ ਦਿਨ ਲੰਘ ਗਏ ਹਨ ਹੁਣ ਓਹ ਸਮਾ ਆਗਿਆ ਹੈ ਕਿ ਤੁਸੀ ਆਪਣੇ ਕੀਤੇ ਦਾ ਫਲ ਭੋਗੋ ਅਰ ਵੇਖੋ ਕਿ ਜਿਨਾਂ ਲੋਕਾਂ ਨੂੰ ਤੁਸੀ ਮਾਰ ਮੁਕਾਉਣ ਦਾ ਬੀੜਾ ਚੁਕਿਆ ਸੀ ਅਜ ਓਹੋ ਲੋਕ ਪ੍ਰਮਾਤਮਾ ਦੀ ਕ੍ਰਿਪਾ ਨਾਲ ਹਸਦੇ ਖੇਡਦੇ ਨਜਰ ਆ ਰਹੇ ਹਨ। ਸੁਖ ਮੇਰਾ ਇਨਾਂ ਗੱਲਾਂ ਨਾਲ ਕੋਈ ਪ੍ਰਯੋਜਨ ਨਹੀਂ ਇਸਦਾ ਨਬੇੜਾ ਮਹਾਰਾਜ ਦੀ ਆਗਜ਼ਾ ਨਾਲ ਹੋ ਜਾਵੇਗਾ, ਮੈਨੂੰ ਆਪਣੀ ਦੁਖ ਕਥਾ ਕਹਿਣ ਦੀ ਆਗਜ਼ਾ ਹੋਈ ਹੈ ਸੋ ਕਹਿੰਦਾ ਹਾਂ (ਹੋਰ ਲੋਕਾਂ ਵਲ ਦੇਖਕੇ)ਮੇਰੀ ਕਹਾਣੀ ਵਿਚ ਭੂਤ ਨਾਥ ਦਾ ਬੜਾ ਸੰਬੰਧ ਹੈ ਪ੍ਰੰਤੂ ਇਹ ਸੋਚਕੇ ਕਿ ਮਹਾਰਾਜ ਨੇ ਭੂਤ ਨਾਥ ਦੇ ਸਭ ਅਪ੍ਰਾਧ ਖਿਮਾ ਕਰਕੇ ਮਹਾਰਾਜ ਨੇ ਆਪਣਾ ਖਾਸ ਏਯਾਰ ਬਣਾ ਲਿਆ ਹੈ ਮੈਂ ਆਪਣੇ ਕਿੱਸੇ ਵਿਚ ਓਨਾਂ ਗਲਾਂ ਨੂੰ ਛਡਦਾ ਜਾਂਵਾਂਗਾ ਜਿਸ ਨਾਲ ਭੂਤਨਾਥਦੀਬਦਨਾਮੀ ਹੁੰਦੀ ਹੋਵੇ। ਇਸਦੇ ਬਿਨਾ ਭੂਤ ਨਾਥ ਨੇ ਆਪਣੇ ਹਥੀਂ ਆਪਣੀ ਜੀਵਨੀ ਲਿਖਕੇ ਦੇਣੀਹੈ ਜਿਸ ਨਾਲ ਮਹਾਰਾਜ ਨੂੰ ਉਸਦਾ ਪੂਰਾ੨ ਹਾਲ ਮਲੂੰਮ ਹੋ ਜਾਵੇਗਾ ਮੈਨੂੰ ਕੁਛ ਕਹਿਣ ਦੀ ਲੋੜ ਨਹੀਂ।

ਮੈਂ ਮਿਰਜ਼ਾ ਪੁਰ ਦੇ ਰਹਿਣ ਵਾਲੇ ਦੀਨ ਦਿਆਲ ਸਿੰਘ ਏਯਾਰ ਦਾ ਪੁਤ੍ਰ ਹਾਂ, ਮੇਰਾ ਪਿਓ ਮਹਾਰਾਜ ਧੌਲ ਪੁਰ ਦੇ ਪਾਸ ਰਹਿੰਦਾ ਸੀ ਓਥੇ ਓਸਦੀ ਬਹੁਤ ਇਜ਼ਤ ਤੇ ਕਦਰ ਸੀ। ਮੇਰੇ ਪਿਤਾ ਨੇ ਮੈਨੂੰ ਏਯਾਰੀ ਸਿਖਾਉਣ ਵਿਚ ਕੋਈ ਕਸਰ ਨਹੀਂ ਛਡੀ ਜਿਥੋਂ ਤਕ ਹੋ ਸਕਿਆ ਬੜੇ ਪ੍ਰੇਮ ਨਾਲ ਏਯਾਰੀ ਸਿਖਾਈ ਮੈਂ ਭੀ ਇਸ ਕੰਮ ਵਿਚ ਬਹੁਤ ਤੇਜ ਹੋ ਗਿਆ ਪ੍ਰੰਤੂ ਪਿਤਾ ਜੀ ਦੇ ਮਰਨ ਦੇ ਪਿਛੋਂ ਮੈਂ ਰਿਆਸਤ ਦੀ ਨੌਕਰੀ ਨਹੀਂ ਕੀਤੀ, ਮੈਨੂੰ ਆਪਣੇ ਪਿਓ ਦੀ ਥਾਂ ਮਿਲਦੀ ਸੀ ਤੇ ਮਹਾਰਾਜ ਭੀ ਮੈਨੂੰ ਬਹੁਤ ਚਾਹੁੰਦੇ ਸਨ ਪ੍ਰੰਤੂ ਮੈਂ ਪਿਤਾ ਜੀ ਦੇ ਮਰਦਿਆਂ ਹੀ ਰਿਆਸਤ ਛਡ ਦਿਤੀ ਅਰ ਆਪਣੇ ਜਨਮ ਅਸਥਾਨ ਮਿਰਜ਼ਾ ਪੁਰ ਵਿਚ ਚਲਾ ਆਇਆ ਕਿਉਂਕਿ ਮੇਰਾ ਪਿਤਾ ਮੇਰੇ ਵਾਸਤੇ ਬਹੁਤ ਧਨ ਛਡ ਗਿਆ ਸੀ ਅਰ ਮੈਨੂੰ ਖਾਣ ਪੀਣ ਦੀ ਕੁਛ ਪ੍ਰਵਾਹ ਨਹੀਂ ਸੀ, ਪਿਤਾ ਜੀ ਦੇ ਦੇਹਾਂਤ ਤੋਂ ਇਕ ਵਰਹਾ ਅਗੇ ਹੀ ਮੇਰੀ ਮਾਂ ਮਰ ਚੁਕੀ ਸੀ ਸੋ ਘਰ ਵਿਚ ਮੈਂ ਤੇ ਮੇਰੀ ਇਸਤ੍ਰੀ ਦੋ ਹੀ ਜੀਵ ਸਾਂ।

ਜਮਾਨੀਆਂ ਦੀ ਰਿਆਸਤ ਨਾਲ ਮੇਰਾ ਕੋਈ ਸੰਬੰਧ ਨਹੀਂ ਸੀ ਪ੍ਰੰਤੂ ਓਸ ਵਾਸਤੇ ਕਿ ਮੈਂ ਇਕ ਨਾਮੀ ਏਯਾਰ ਦਾ ਪੁਤ੍ਰ ਸੀ ਤੇ ਆਪ ਭੀ ਚੰਗਾ ਏਯਾਰ ਸੀ ਤਬਾ ਬਹੁਤ ਸਾਰੇ ਏਯਾਰਾਂ ਨਾਲ ਗੂੜਾ ਮੇਲ ਜੋਲ ਸੀ, ਮੈਨੂੰ ਚੌਹਾਂ ਪਾਸਿਆਂ ਦੀ ਖਬਰ ਮਿਲਦੀ ਰਹਿੰਦੀ ਸੀ, ਏਸੇ ਤਰਾਂ ਜਮਾਨੀਆਂ ਵਿਚ ਜੋ ਕੁਛ ਚਾਲ ਬਾਜ਼ੀਆਂ ਹੋ ਰਹੀਆਂ ਸਨ ਓਹ ਭੀ ਮੈਥੋਂ ਗੁਝੀਆਂ ਨਹੀਂ ਸਨ, ਭੂਤ ਨਾਥ ਦੀ ਇਸਤ੍ਰੀ ਅਰ ਮੇਰੀ ਇਸਤ੍ਰੀ ਆਪਸ ਵਿਚ ਮਾਸੀ ਦੀਆਂ ਧੀਆਂ ਹਨ ਅਰ ਭੂਤ ਨਾਥ ਨੂੰ ਜਮਾਨੀਆਂ ਨਾਲ ਬਹੁਤ ਸੰਬੰਧ ਸੀ, ਓਸ ਲਈ ਮੈਂ ਭੀ ਜਮਾਨੀਆਂ ਦਾ ਹਾਲ ਜਾਨਣ ਦਾ ਯਤਨ ਕੀਤਾ ਕਰਦਾ

ਸੀ, ਪ੍ਰੰਤੂ ਉਸ ਵਿਚ ਕੋਈ ਆਪਣਾ ਹਥ ਨਹੀਂ ਪਾਉਂਦਾ ਸੀ। (ਦਰੋਗੇ ਵਲ ਸੈਨਤ ਕਰਕੇ) ਇਸ ਦੁਸ਼ਟ ਦ ੋਗੇ ਨੇ ਰਿਆਸਤਉਤੇ ਆਪਣੇ ਦਬਾਓ ਪਾਉਣ ਲਈ ਵਚਿਤ੍ਰ ਢੰਗ ਰਚਿਆ ਹੋਯਾ ਸੀ, ਵਿਆਹ ਕਰਾਯਾ ਨਹੀਂ ਸੀ ਤੇ ਬਾਬਾ ਜੀ ਜਾਂ ਬ੍ਰਹਮਚਾਰੀ ਜੀ ਦੇ ਨਾਉਂ ਨਾਲ ਆਪਣੇ ਆਪਨੂੰ ਪ੍ਰਸਿੱਧਕਰ ਛਡਿਆਸੀ ਅਰ ਗੱਲਾਂ੨ ੨ ਵਿਚ ਆਖਿਆ ਕਰਦਾ ਸੀ ਕਿ ਮੈਂ ਤਾਂ ਸਾਧੂ ਆਦਮੀ ਹਾਂ ਮੈਨੂੰ ਰੁਪਏ ਪੈਸੇ ਦੀ ਕੀ ਲੋੜ ਹੈ ਮੈਂ ਤਾਂ ਰਿਆਸਤ ਦੀ ਭਲਿਆਈ ਤੇ ਪ੍ਰਉਪਕਾਰ ਲਈ ਕੰਮ ਕਰਦਾ ਹਾਂ। ਪ੍ਰੰਤੂ ਵਾਸਤਵ ਵਿਚ ਇਹ ਬੜਾ ਭਾਰਾ ਵਿਭਚਾਰੀ, ਲਾਲਚੀ ਸੀ ਜਿਸਦੇ ਵਲੋਂ ਕਿ ਮੈਂ ਕੁਛ ਕਹਿਣਾ ਨਹੀਂ ਚਾਹੁੰਦਾ।

ਮੇਰੇ ਪਿਤਾ ਜੀ ਤੇ ਇੰਦ੍ਰ ਦੇਵ ਦੇ ਪਿਤਾ ਜੀ ਆਪਸ ਵਿਚ ਮਿਤ੍ਰ ਸਨ ਤੇ ਇਕੋ ਹੀ ਉਸਤਾਦ ਦੇ ਏਯਾਰੀ ਦੇ ਸ਼ਗਿਰਦ ਸਨ ਸੋ ਮੇਰਾ ਤੇ ਇੰਦ੍ਰ ਦੇਵ ਦਾ ਭੀ ਓਸੇਤਰਾਂ ਪ੍ਰੇਮ ਸੀ, ਇਸ ਲਈ ਮੈਂ ਬਹੁਤ ਵਾਰੀ ਇੰਦ੍ਰ ਦੇਵ ਦੇ ਘਰ ਮਿਲਨ ਲਈ ਜਾਂਦਾ ਹੁੰਦਾ ਸੀ ਤੇ ਕਦੀ ੨ ਓਹ ਮੇਰੇ ਘਰ ਭੀ ਆਉਂਦੇ ਹੁੰਦੇ ਸਨ, ਲੋੜ ਵੇਲੇ ਮੈਂ ਇੰਦ੍ਰ ਦੇਵ ਦੀ ਇਛਾ ਅਨੁਸਾਰ ਓਨਾਂ ਦਾ ਕੁਛ ਕੰਮ ਭੀ ਕਰ ਦਿੰਦਾ ਹੁੰਦਾ ਸੀ ਤੇ ਓਨਾਂ ਦੇ ਘਰ ਹੀ ਕਦੀ ੨ ਇਸ ਦੁਸ਼ਟ ਦਰੋਗੇ ਦਾ ਮੇਲ ਭੀ ਹੋ ਜਾਂਦਾ ਹੁੰਦਾ ਸੀ। ਸਗੋਂ ਇਹ ਸਮਝਣਾਚਾਹੀਦਾ ਹੈ ਕਿ ਇੰਦ੍ਰ ਦੇਵ ਦੇ ਕਰਕੇ ਹੀ ਦਰੋਗਾ, ਜੈਪਾਲ, ਰਾਜਾ ਗੋਪਾਲ ਸਿੰਘ ਤੇ ਭਰਤ ਸਿੰਘ ਨਾਲ ਤੇ ਹੋਰ ਭੀ ਕਈ ਨਾਮੀ ਆਦਮੀਆਂ ਨਾਲ ਮੇਰਾ ਰਾਮ ਰਵਯਾ ਹੋਗਿਆ ਸੀ।

ਜਦ ਭੂਤ ਨਾਥ ਦੇ ਹਥੋਂ ਵਿਚਾਰਾ ਦਇਆ ਰਾਮ ਮਾਰਿਆ ਗਿਆ ਅਰ ਮੇਰੇ ਨਾਲ ਭੂਤ ਨਾਥ ਦੀ ਕੁਝ ਖਿਚਾ ਖਿਚੀ ਹੋ ਗਈ

ਅਰ ਓਹ ਖਿਚਾ ਖਿਚੀ ਦਿਨ ਪਰ ਦਿਨ ਵਧਦੀ ਹੀ ਤੁਰੀ ਗਈ ਏਥੋਂ ਤਕ ਕਿ ਕੁਛ ਦਿਨਾਂ ਪਿਛੋਂ ਸਾਡਾ ਆਪਸ ਵਿਚ ਬੋਲ ਚਾਲ ਭੀ ਹਟ ਗਿਆ।

ਇਕ ਦਿਨ ਮੈਂ ਇੰਦ੍ਰਦੇਵ ਦੇ ਘਰ ਬੈਠਾ ਹੋਇਆ ਭੂਤ ਨਾਥ ਵਲੋਂ ਕੁਛ ਗੱਲ ਬਾਤ ਕਰ ਰਿਹਾ ਸੀ ਕਿਉਂਕਿ ਉਨਾਂ ਦਿਨਾਂ ਵਿਚ ਇਹ ਖਬਰ ਬੜੀ ਪ੍ਰਸਿਧ ਹੋ ਗਈ ਸੀ ਕਿ ਭੂਤਨਾਥ (ਗਦਾ ਧਰ ਸਿੰਘ) ਮਰ ਗਿਆ ਹੈ ਪ੍ਰੰਤੂ ਉਸ ਵੇਲੇ ਇੰਦ੍ਰ ਦੇਵ ਜੀ ਇਸ ਗੱਲ ਤੇ ਜ਼ੋਰ ਦੇ ਰਹੇ ਸਨ ਕਿ ਭੂਤ ਨਾਥ ਮੋਇਆ ਨਹੀਂ ਕਿਤੇ ਲੁਕ ਕੇ ਬੈਠ ਗਿਆ ਹੈ ਕਦੇ ਨ ਕਦੇ ਪ੍ਰਗਟ ਹੋਵੇਗਾ। ਉਸ ਵੇਲੇ ਦਰੋਗੇ ਦੇ ਆਉਣ ਦੀ ਖਬਰ ਮਿਲੀ। ਇਹ ਬੜੀ ਸ਼ਾਨ ਨਾਲ ਇੰਦ੍ਰ ਦੇਵ ਨੂੰ ਮਿਲਣ ਲਈ ਆਇਆ। ਇੰਦ੍ਰਦੇਵ ਜੀ ਬਾਹਰ ਜਾਕੇ ਬੜੇ ਸਨਮਾਨ ਨਾਲ ਇਸਨੂੰ ਅੰਦਰ ਲੈ ਆਏ ਅਰ ਆਪਣੇ ਆਦਮੀਆਂ ਨੂੰ ਆਗਯਾ ਕੀਤੀ ਕਿ ਦਰੋਗੇ ਦੇ ਨਾਲ ਜਿਤਨੇ ਆਦਮੀ ਹਨ ਸਭ ਦੇ ਵਾਸਤੇ ਉਚਿਤ ਪ੍ਰਬੰਧ ਕਰੋ।

ਦਰੋਗੇ ਨੂੰ ਨਾਲ ਲੈਕੇ ਇੰਦ੍ਰ ਦੇਵ ਜੀ ਕਮਰੇ ਵਿਚ ਆਏ ਮੈਂ ਅਗੇ ਹੀ ਓਥੇ ਬੈਠਾ ਹੋਯਾ ਸੀ ਕਿਉਂਕਿ ਇੰਦ੍ਰ ਦੇਵ ਦੇ ਨਾਲ ਮੈਂ ਦਰੋਗੇ ਦੀ ਅਗਵਾਨੀ ਲਈ ਨਹੀਂ ਗਿਆ ਸੀ ਤੇ ਨਾ ਦਰੋਗੇ ਦੇ ਪਹੁੰਚਣ ਤੇ ਹੀ ਮੈਂ ਉਠਕੇ ਉਸਦਾ ਆਦਰ ਕੀਤਾ ਸੀ ਹਾਂ ਰਾਮ ਰਵਜਾ ਜ਼ਰੂਰ ਹੋਇਆ। ਇਹ ਗੱਲ ਦਰੋਗੇ ਨੂੰ ਬਹੁਤ ਬੁਰੀ ਲਗੀ ਪ੍ਰੰਤੂ ਇੰਦ੍ਰ ਦੇਵ ਨੂੰ ਨਹੀਂ, ਕਿਉਂਕਿ ਇੰਦ੍ਰਦੇਵ ਜੀ ਗੁਰ ਭਾਈ ਦਾ ਸਾਕ ਨਿਬਾਹੁਣ ਲਈ ਉਸਦਾ ਆਦਰ ਤਾਂ ਕਰਦੇ ਸਨ ਪਰ ਦਿਲੋਂ ਨਹੀਂ ਕਰਦੇ ਸਨ।

ਇੰਦ੍ਰਦੇਵ ਤੇ ਦਰੋਗਾ ਬਹੁਤ ਚਿਰਤਕ ਗੱਲਾਂ ਕਰਦੇ ਰਹੇ।

ਦਰੋਗਾ ਆਪਣੇ ਆਪਨੂੰ ਬੜਾ ਬੁਧਿਵਾਨ ਪ੍ਰਗਟ ਕਰਦਾ ਸੀ ਜਦ ਏਯਾਰੀ ਦੀ ਗੱਲ ਛਿੜੀ ਤਾਂ ਦਰੋਗਾ ਮੇਰੇ ਵੱਲ ਉਲਟ ਪਿਆ ਅਰ ਬੋਲਿਆ:-ਆਪ ਏਤਨੇ ਵਡੇ ਏਯਾਰ ਦੇ ਪੁਤ੍ਰ ਹੋਕੇ ਨਿਕੰਮੇ ਘਰ ਵਿਚ ਬੈਠ ਰਹੇ ਹੋ ? ਹੋਰ ਨਹੀਂ ਤਾਂ ਮੇਰੀ ਰਿਆਸਤ ਵਿਚ ਹੀ ਕੰਮ ਕਰੋ ਏਥੇ ਤੁਹਾਨੂੰ ਬਹੁਤ ਆਰਾਮ ਮਿਲੇਗਾ, ਦੇਖੋ ਬਿਹਾਰੀ ਸਿੰਘ ਤੇ ਹਰਨਾਮ ਸਿੰਘ ਕੇਹੇ ਸਨਮਾਨ ਨਾਲ ਤੇ ਪ੍ਰਸੰਨਤਾ ਨਾਲ ਰਹਿੰਦੇ ਹਨ ਆਪ ਤਾਂ ਉਨਾਂ ਤੋਂ ਵਧੀਕ ਆਦਰ ਦੇ ਯੋਗ ਹੋ ।

ਮੈਂ-ਮੈਂ ਨਿਕੰਮਾਂ ਤਾਂ ਬੈਠਾ ਹਾਂ ਪ੍ਰੰਤੂ ਅਜੇ ਤਕ ਆਪਣੇ ਆਪ ਨੂੰ ਮਹਾਰਾਜ ਧੌਲ ਪੁਰ ਦਾ ਨੌਕਰ ਸਮਝਦਾ ਹਾਂ ਕਿਉਂਕਿ ਰਿਆਸਤ ਦਾ ਕੰਮ ਛਡਣ ਤੇ ਭੀ ਮੈਨੂੰ ਓਥੋਂ ਹੀ ਖਾਣ ਨੂੰ ਮਿਲਦਾ ਹੈ ।

ਦਰੋਗਾ-(ਮੂੰਹ ਬਣਾਕੇ) ਜੀ. ਕੀ ਮਿਲਦਾ ਹੋਵੇਗਾ ? ਕੀ ਇਕ ਛੋਟੀ ਜੇਹੀ ਰਿਆਸਤ ਦੀ ਰਕਮ ਨਾਲ ਆਪਦਾ ਖਰਚ ਨਿਭ ਸਕਦਾ ਹੈ ? ਆਪਣੇ ਪੱਲਿਓਂ ਭੀ ਤਾਂ ਖਾਂਦੇ ਹੋਵੋਗੇ ?

ਮੈਂ-ਓਹ ਭੀ ਤਾਂ ਮਹਾਰਾਜ ਦਾ ਦਿਤਾ ਹੋਯਾ ਹੈ ।

ਦਰੋਗਾ-ਨਹੀਂ, ਓਹ ਆਪ ਦੇ ਪਿਤਾ ਦਾ ਦਿਤਾ ਹੋਯਾ ਹੈ ਮੇਰਾ ਭਾਵ ਇਹ ਹੈ ਕਿ ਓਥੋਂ ਜੋ ਕੁਛ ਮਿਲਦਾ ਹੈ ਓਹ ਭੀ ਲਵੋ ਤੇ ਮੇਰੀ ਰਿਆਸਤ ਤੋਂ ਭੀ ਲਾਭ ਉਠਾਓ ।

ਮੈਂ-ਅਜੇਹਾ ਕਰਨਾ ਬੇਈਮਾਨੀ ਹੋਵੇਗੀ ਜੋ ਮੈਂ ਨਹੀਂ ਕਰ ਸਕਦਾ ।

ਦਰੋਗਾ-(ਹੱਸਕੇ) ਵਾਹ ਵਾ ! ਏਯਾਰ ਲੋਕ ਦਿਨ ਰਾਤ ਈਮਾਨਦਾਰੀ ਦਾ ਹੀ ਖਾਂਦੇ ਹਨ ।

ਮੈਂ—(ਛੇਤੀ ਨਾਲ) ਜਰੂਰ ! ਜੇ ਅਜੇਹਾ ਨ ਹੋਵੇ ਤਾਂ ਓਹ ਏਯਾਰ ਨਹੀਂ ਸਗੋਂ ਰਿਆਸਤ ਦਾ.....

ਦਰੋਗਾ—(ਤਬਕਕੇ) ਠੀਕ ਹੈ ਗਦਾਧਰ ਸਿੰਘ ਆਪਦਾ ਸਾਕ ਹੀ ਹੈ ਜਰਾ ਓਸੇ ਦਾ ਹਾਲ ਤਾਂ ਸੁਣਾਓ।

ਮੈਂ—ਗਦਾਧਰ ਸਿੰਘ ਕਿਸੇ ਰਿਆਸਤ ਦਾ ਏਯਾਰ ਭੀ ਤਾਂ ਨਹੀਂ, ਅਰ ਨਾ ਮੈਂ ਓਸਨੂੰ ਏਯਾਰ ਸਮਝਦਾ ਹਾਂ ਇਤਨਾ ਹੋਣ ਤੇ ਭੀ ਆਪ ਇਹ ਨਹੀਂ ਸਿਧ ਕਰ ਸਕਦੇ ਕਿ ਓਸਨੇ ਆਪਣੇ ਮਾਲਕ ਨਾਲ ਕੋਈ ਬਦੀ ਕੀਤੀ ਹੋਵੇ।

ਦਰੋਗਾ (ਜਰਾ ਖਿਝਕੇ) ਬਸ ਬਸ ! ਬਸ !! ਰਹਿਣ ਦੇਵੋ ਸਾਡੇ ਪਾਸ ਭੀ ਤਾਂ ਬਿਹਾਰੀ ਸਿੰਘ ਹਰਨਾਮ ਸਿੰਘ ਏਯਾਰ ਹੈਨ ਹੀ।

ਮੈ—ਏਸੇ ਵਾਸਤੇ ਤਾਂ ਮੈਂ ਆਪ ਦੀ ਰਿਆਸਤ ਵਿਚ ਜਾਣਾ ਬੇਇਜ਼ਤੀ ਸਮਝਦਾ ਹਾਂ।

ਦਰੋਗਾ—(ਕ੍ਰੋਧ ਨਾਲ) ਤਾਂ ਇਸਦਾ ਇਹ ਪ੍ਰਯੋਜਨ ਹੈ ਕਿ ਅਸੀ ਲੋਕ ਬੇਈਮਾਨ ਹਾਂ ?

ਮੈਂ—(ਮੁਸਕ੍ਰਾਕੇ) ਇਹ ਗੱਲ ਤਾਂ ਆਪ ਹੀ ਜਾਣੋ।

ਦਰੋਗਾ—ਜਰਾ ਮੂੰਹ ਸੰਭਾਲ ਕੇ ਬੋਲੋ ਨਹੀਂ ਤਾਂ ਇਹ ਸਮਝ ਛਡੋ ਕਿ ਮੈਂ ਕੋਈ ਸਧਾਰਨ ਆਦਮੀ ਨਹੀਂ ਹਾਂ।

ਮੈਂ:—ਕ੍ਰੋਧਨਾਲ ਏਹਤਾਂ ਮੈਂ ਆਪ ਭੀ ਕਹਿੰਦਾ ਹਾਂ ਕਿ ਆਪ ਸਧਾਰਨ ਆਦਮੀ ਨਹੀਂ ਹੋ ਕਿਉਂਕਿ ਆਦਮੀ ਨੂੰ ਸ਼ਰਮ ਹੁੰਦੀ ਹੈ ਅਰ ਓਹ ਜਾਣਦਾ ਹੈ ਕਿ ਈਸ਼੍ਵਰ ਭੀ ਕੋਈ ਵਸਤੂ ਹੈ।

ਦਰੋਗਾ—(ਅਖਾਂ ਲਾਲ ਕਰਕੇ) ਫੇਰ ਓਹੋ ਗੱਲ !

ਮੈਂ—ਜੀ ਹਾਂ ਓਹੋ ਗੱਲ ਗੋਪਾਲ ਸਿੰਘ ਦੇ ਮਿਤ੍ਰਾਂ ਵਾਲੀ

ਗੱਲ ! ਗੁਪਤ ਕਮੇਟੀ ਵਾਲੀ ਗੱਲ ! ਗਦਾਧਰ ਸਿੰਘ ਦੀ ਮਿਤ੍ਰਤਾ ਦੀ ਗੱਲ ! ਲਛਮੀ ਦੇਵੀ ਦੇ ਵਿਆਹ ਵਾਲੀ ਗੱਲ ! ਅਰ ਜੋ ਗੱਲ ਤੁਹਾਡੇ ਗੁਰਭਾਈ ਇੰਦ੍ਰਦੇਵ ਨੂੰ ਭੀ ਨਹੀਂ ਮਲੂਮ ਓਹ ਗਲ !

ਦਰੋਗਾ (ਕ੍ਰੋਧ ਨਾਲ ਕਚੀਚੀ ਲੈਕੇ) ਹਛਾ ਇਨਾਂ ਬਹੁਤ ਸਾਰੀਆਂ ਗਲਾਂ ਦਾ ਉੱਤਰ "ਹੂਰੇ" ਨਾਲ ਦਿਤਾ ਜਾਵੇਗਾ।

ਮੈਂ—ਬਸ਼ਕ ਪਰ ਨਾਲ ਹੀ ਇਹ ਭੀ ਸਮਝ ਲੈਣਾ ਕਿ ਅਗੋਂ ਉੱਤਰ ਦੇਣ ਵਾਲੇ ਭੀ ਇਕ ਦੋ ਨਹੀਂ ਹੂਰਿਆਂ ਦੀ ਗਿਣਤੀ ਭੀ ਆਪ ਨਹੀਂ ਕਰ ਸਕੋਗੇ।

ਦਰੋਗਾ ਸਾਹਿਬ ! ਜਰਾ ਆਪ ਹੋਸ਼ ਵਿਚ ਅਓ ਤੇ ਸੋਚ ਸਮਝ ਕੇ ਗੱਲ ਕਰੋ, ਆਪਣੇ ਆਪਨੂੰ ਰੱਬ ਨਾ ਸਮਝੋ ਸਗੋਂ ਇਹ ਗੱਲ ਸਮਝੋ ਕਿ ਆਪ ਭੀ ਆਦਮੀ ਹੋ ਅਰ ਰਿਆਸਤ ਧੌਲ ਪੁਰ ਦੇ ਕਿਸੇ ਏਯਾਰ ਨਾਲ ਗੱਲਾਂ ਕਰ ਰਹੇ ਹੋ।

ਦਰੋਗਾ—(ਇੰਦ੍ਰ ਦੇਵ ਵਲ ਘੂਰਕੇ ਵੇਖਕੇ) ਕੀ ਆਪ ਚੁਪ ਚਾਪ ਬੈਠੇ ਤਮਾਸ਼ਾ ਦੇਖੋਗੇ ਅਰ ਮੇਰੀ ਬੇ ਇੱਜ਼ਤੀ ਕਰਾਓਗੇ ?

ਇੰਦਰਦੇਵ—ਆਪ ਆਪੇ ਹੀ ਆਪਣੀ ਅਨੋਖੀ ਮਿਲਨ ਸਾਰੀ ਨਾਲ ਆਪਣੀ ਬੇਇਜ਼ਤੀ ਕਰਾ ਰਹੇ ਹੋ ਇਨਾਂ ਨਾਲ ਹੱਲ ਕਰਨ ਦੀ ਕੀ ਲੋੜ ਸੀ? ਮੈਂ ਆਪ ਦੋਹਾਂ ਦੇ ਵਿਚ ਨਹੀਂ ਬੋਲ ਸੱਕਦਾ, ਕਿਉਂਕਿ ਦਲੀਪ ਸ਼ਾਹ ਨੂੰ ਮੈਂ ਆਪਣਾ ਭਰਾ ਹੀ ਸਮਝ ਦਾ ਹਾਂ, ਤੇ ਸਨਮਾਨ ਕਰਦਾ ਹਾਂ।

ਦਰੋਗਾ—ਤਾਂ ਫੇਰ, ਜਿਸਤਰਾਂ ਹੋਵੇ, ਮੈਂ ਇਨਾਂ ਨਾਲ ਨਬੇੜਾ ਕਰ ਲਵਾਂ?

ਇੰਦਰ ਦੇਵ—ਹਾਂ ! ਹਾਂ !!

ਦਰੋਗਾ— ਪਿਛੋਂ ਉਲਾਂਭਾ ਨ ਦੇਣਾ, ਕਿਉਂਕਿ ਆਪ ਇਨਾਂ

ਨੂੰ ਆਪਣਾ ਭਰਾ ਸਮਝਦੇ ਹੋ ।

ਇੰਦਰ ਦੇਵ—ਮੈਂ ਕਦੀ ਉਲਾਂਭਾ ਨ ਦੇਵਾਂ ਗਾ ।

ਦਰੋਗਾ—ਅੱਛਾ ਹੁਣ ਮੈਂ ਜਾਂਦਾ ਹਾਂ ਫੇਰ ਕਦੇ ਮਿਲਾਂ ਗਾ ।

ਇੰਦਰਦੇਵ ਨੇ ਇਸ ਗੱਲ ਦਾ ਕੁਝ ਉੱਤਰ ਨਾ ਦਿੱਤਾ ਅਰ ਜੱਦ ਦਰੋਗਾ ਤੁਰਨ ਲੱਗਾ ਤਾਂ ਬੂਹੇ ਤੱਕ ਜਾਕੇ ਛੱਡ ਆਇ ਜਦ ਮੁੜ ਕੇ ਆਏ ਤਾਂ ਮੁਸਕਰਾਕੇ ਮੈਨੂੰ ਆਖਣ ਲੱਗੇ ਅਜ ਤੁਸਾਂ ਇਸ ਦੀ ਬੁਰੀ ਖਬਰ ਲਈ ਹੈ । ਅਰ "ਓਹ ਗੱਲ ਜੋ ਤੁਹਾਡੇ ਗੁਰ ਭਾਈ ਨੂੰ ਭੀ ਮਲੂਮ ਨਹੀਂ ਇਸਨੇ ਤਾਂ ਕਲੇਜੇ ਵਿਚ ਛੇਕ ਪਾ ਦਿੱਤਾ ਹੋਵੇਗਾ, ਪਰ ਇਹ ਤੁਹਾਡੇ ਨਾਲ ਬਹੁਤ ਕੌੜਕੇ ਗਿਆ ਹੈ ਜ਼ਰਾ ਸੰਭਲੇ ਰਹਿਣਾ"

ਮੈਂ—ਆਪ ਇਸ ਗੱਲ ਦੀ ਕੁਝ ਚਿੰਤਾ ਨ ਕਰੋ ਦੇਖੋ ਤਾਂ ਸਹੀ ਮੈਂ ਇਸਨੂੰ ਕਿਹਾ ਕੁ ਤੰਗ ਕਰਦਾ ਹਾਂ । ਪਰ ਵਾਹ ਆਪਦਾ ਹੌਸਲਾ, ਇਤਨਾ ਕੁਝ ਹੋ ਜਾਣ ਤੇ ਭੀ ਆਪਣੇ ਮੂੰਹੋਂ ਕੁਝ ਨਹੀਂ ਕਿਹਾ, ਅਰ ਨਾ ਆਪਣੇ ਪੁਰਾਣੇ ਵਰਤਾਵ ਵਿਚ ਹੀ ਕੋਈ ਵੱਟ ਪਾਇਆ ਹੈ ।

ਇੰਦਰ ਦੇਵ- ਮੈਂ ਆਪਣਾ ਮਾਮਲਾ ਈਸ਼੍ਵਰ ਦੇ ਹਵਾਲੇ ਕਰ ਦਿੱਤਾ ਹੈ ।

ਮੈਂ—ਅੱਛਾ ਪਰਮਾਤਮਾ ਹੀ ਨਿਆ ਕਰੇਗਾ । ਅੱਛਾ ਹੁਣ ਮੈਨੂੰ ਭੀ ਛੁੱਟੀ ਦੇਵੇ ਮੈਂ ਘਰ ਜਾਕੇ ਇਸ ਦੇ ਟਾਕਰੇ ਦਾ ਪ੍ਰਬੰਧ ਕਰਨਾ ਹੈ ।

ਇੰਦਰ ਦੇਵ—ਹਾਂ ਇਹ ਤਾਂ ਮੈਂ ਭੀ ਕਹਾਂਗਾ ਕਿ ਆਪ ਨਿਸਚਿੰਤ ਨ ਰਹਿਣਾ ।

ਥੋੜੇ ਚਿਰ ਪਿੱਛੋਂ ਮੈਂ ਉਠਕੇ ਘਰ ਆਇਆ ਉਸੇ ਵੇਲੇ

ਤੋਂ ਦਰੋਗੇ ਦੇ ਟਾਕਰੇ ਦੀਆਂ ਗੱਲਾਂ ਮੇਰੇ ਮਨ ਵਿਚ ਫਿਰਨ ਲੱਗ ਪਈਆਂ।

ਘਰ ਪਹੁੰਚ ਕੇ ਮੈਂ ਇਹ ਸਾਰੀ ਗੱਲ ਆਪਣੀ ਵਹੁਟੀ ਨੂੰ ਦੱਸੀ ਅਰ ਤਾਕੀਦ ਕਰ ਦਿੱਤੀ ਕਿ ਹਰ ਵੇਲੇ ਸੁਚੇਤ ਰਹਿਣਾ ਉਨਾਂ ਦਿਨਾਂ ਵਿਚ ਮੇਰੇ ਕਈ ਸ਼ਗਿਰਦ ਸਨ ਜਿਨਾਂ ਨੂੰ ਮੈਂ ਏਯਾਰੀ ਸਿਖਾਉਂਦਾ ਹੁੰਦਾ ਸੀ ਓਨਾਂਨੂੰ ਭੀ ਮੈਂ ਇਹ ਸਾਰੀ ਗੱਲ ਸੁਣਾਈ ਅਰ ਸੁਚੇਤ ਰਹਿਣ ਲਈ ਤਾਕੀਦ ਕੀਤੀ। ਉਨਾਂ ਸ਼ਾਗਿਰਦਾਂ ਵਿੱਚੋਂ ਇਕ ਗਿਰਜਾ ਕੁਮਾਰ ਨਾਉਂ ਦਾ ਮੁੰਡਾ ਬਹੁਤ ਹੀ ਹੋਸ਼ਯਾਰ ਤੇ ਚੰਚਲ ਸੀ,ਲੋਕਾਂ ਨੂੰ ਧੋਖਾ ਦੇਣਾ ਤਾਂ ਉਸਦੇ ਵਾਸਤੇ ਇਕ ਸਧਾਰਨ ਜੇਹੀ ਗੱਲ ਸੀ; ਗੱਲਾਂ ਕਰਨ ਵੇਲੇ ਓਹ ਆਪਣੇ ਮੂੰਹ ਨੂੰ ਐਉਂ ਬਣਾ ਲੈਂਦਾ ਸੀ ਕਿ ਚੰਗੇ ੨ ਸਿਆਣੇ ਉਸਦੀਆਂ ਗੱਲਾਂ ਵਿਚ ਫਸਕੇ ਮੂਰਖ ਬਣ ਜਾਂਦੇ ਸਨ, ਇਹ ਗੁਣ ਉਸਨੂੰ ਪਰਮਾਤਮਾਂ ਵਲੋਂ ਹੀ ਮਿਲਿਆ ਹੋਯਾ ਸੀ ਜੋ ਹੋਰ ਏਯਾਰਾਂ ਵਿਚ ਘੱਟ ਹੁੰਦਾ ਹੈ। ਸੋ ਗਿਰਜਾ ਕੁਮਾਰ ਨੇ ਮੈਨੂੰ ਕਿਹਾ:—ਉਸਤਾਦ ਜੀ ! ਜੇ ਦਰੋਗੇ ਵਾਲਾ ਮਾਮਲਾ ਆਪ ਮੇਰੇ ਸਪੁਰਦ ਕਰ ਦੇਵੋ ਤਾਂ ਚੰਗੀ ਗੱਲ ਹੈ ਮੈਂ ਬੜਾ ਪ੍ਰਸੰਨ ਹੋਵਾਂਗਾ ਅਰ ਦਰੋਗੇ ਨੂੰ ਭੀ ਅਜੇਹਾ ਸਤਾਵਾਂਗਾ ਕਿ ਯਾਦ ਕਰੇਗਾ ਜ਼ਮਾਨੀਆਂ ਵਿਚ ਮੈਨੂੰ ਕੋਈ ਪਛਾਣਨ ਵਾਲਾ ਨਹੀਂ ਸੋ ਮੈਂ ਆਪਣਾ ਕੰਮ ਬੜੀ ਚੰਗੀ ਤਰਾਂ ਕਰ ਲਵਾਂਗਾ।

ਮੈਂ ਉਸਨੂੰ ਬਹੁਤ ਸਮਝਾਇਆ ਕਿ ਕੁਝ ਦਿਨ ਠਹਿਰ ਫੇਰ ਜੋ ਹੋਊ ਸੋ ਦੇਖਿਆ ਜਾਵੇਗਾ, ਪਰ ਉਸ ਨੇ ਇਕ ਨ ਮੰਨੀ। ਹੱਥ ਜੋੜਕੇ ਮਿੰਨਤਾਂ ਤਰਲੇ ਕਰਕੇ ਜਿਸਤਰਾਂ ਹੋ ਸੱਕਿਆ ਓਸ ਨੇ ਮੈਥੋਂ ਆਗਿਆ ਲੈ ਹੀ ਲਈ ਅਰ ਓਸੇ ਦਿਨ ਸਭ ਸਾਮਾਨ ਠੀਕ

ਕਰਕੇ ਮੇਰੇ ਘਰੋਂ ਚਲਾ ਗਿਆ।

ਹੁਣ ਮੈਂ ਥੋੜਾ ਜਿਹਾ ਹਾਲ ਗਿਰਜਾ ਕੁਮਾਰ ਦਾ ਦੱਸਾਂਗਾ ਕਿ ਉਸਨੇ ਦਰੋਗੇ ਨਾਲ ਕੀ ਕੁਝ ਕੀਤਾ। ਆਪ ਲੋਕਾਂ ਨੂੰ ਇਹ ਗਲ ਸੁਣਕੇ ਬੜਾ ਅਚੰਭਾ ਹੋਵੇਗਾ ਕਿ ਮਨੋਰਮਾ ਵਾਸਤਵ ਵਿਚ ਦਰੋਗਾ ਸਾਹਿਬ ਦੀ ਪ੍ਰੇਮ ਪਾਤ੍ਰਾ ਹੈ ਏਨਾਂ ਦੇ ਪਰਤਾਪ ਨਾਲ ਹੀ ਉਸ ਦਾ ਮਾਨ ਮਾਯਾ ਰਾਣੀ ਦੇ ਦਰਬਾਰ ਵਿਚ ਹੋਇਆ ਅਰ ਇਨਾਂ ਦੇ ਕਾਰਨ ਹੀ ਓਸਨੇ ਮਾਯਾਰਾਣੀ ਨੂੰ ਕਾਬੂ ਕਰਕੇ ਬੇਅੰਤ ਧਨ ਕੱਠਾ ਕੀਤਾ। ਪਹਿਲੇ ਪਹਿਲ ਗਿਰਜਾ ਕੁਮਾਰ ਮਨੋਰਮਾਂ ਦੇ ਮਕਾਨ ਤੇ ਹੀ ਦਰੋਗੇ ਨੂੰ ਮਿਲਿਆ ਸੀ।

ਦਰੋਗਾ ਸਾਹਿਬ ਮਨੋਰਮਾਂ ਦੇ ਪ੍ਰੇਮੀ ਸਨ ਪਰ ਇਸ ਵਿਚ ਸੰਦੇਹ ਨਹੀਂ ਕਿ ਇਸ ਪ੍ਰੇਮ ਅਤੇ ਵਿਭਚਾਰਨੂੰ ਇਨਾਂਨੇ ਬੜੇ ਸੋਹਣੇ ਢੰਗ ਨਾਲ ਲੁਕਾਇਆ ਅਤੇ ਬਹੁਤ ਥੋੜੇ ਆਦਮੀਆਂ ਨੂੰ ਇਹ ਗੱਲ ਮਲੂਮ ਹੋਣ ਦਿੱਤੀ ਅਰ ਆਪ ਲੋਕਾਂ ਦੀਆਂ ਅੱਖਾਂ ਵਿਚ ਬ੍ਰਹਮ ਚਾਰੀ ਸਾਧੂ ਹੀ ਬਨਿਆਂ ਰਿਹਾ। ਆਪ ਤਾਂ ਜਮਾਨੀਆਂ ਵਿਚ ਰਹਿੰਦਾ ਸੀ ਪ੍ਰੰਤੂ ਮਨੋਰਮਾਂ ਵਾਸਤੇ ਕਾਂਸ਼ੀ ਜੀ ਵਿਚ ਮਕਾਨ ਬਨਵਾ ਦਿੱਤਾ। ਅੱਠੀਂ ਦਸੀਂ ਦਿਨੀਂ ਜਾਂ ਅਗੋਂ ਪਿੱਛੋਂ ਜਦ ਸਮਾਂ ਮਿਲਦਾ ਸੀ ਘੋੜੇ ਤੇ ਸਵਾਰ ਹੋਕੇ ਯਾਂ ਰੱਥ ਵਿਚ ਚੜ੍ਹਕੇ ਮਨੋਰਮਾਂ ਦੇ ਘਰ ਪਹੁੰਚਕੇ ਆਨੰਦ ਮੌਲਾ ਕਰ ਜਾਂਦਾ ਸੀ।

ਇਕ ਦਿਨ ਮਨੋਰਮਾਂ ਤੇ ਦਰੋਗਾ ਸਾਹਿਬ ਖਾਸ ਕਮਰੇ ਵਿਚ ਬੈਠੇ ਹੋਏ ਸ਼ਰਾਬ ਪੀ ਰਹੇ ਸਨ ਅੱਧੀ ਰਾਤ ਦਾ ਵੇਲਾ ਸੀ ਹਾਸਾ ਠਠਾ ਹੋਰਿਹਾ ਸੀ.ਨਾਲ ਇਹ ਗੱਲਾਂ ਹੋਣ ਲਗ ਪਈਆਂ:-

ਦਰੋਗਾ—ਜੋ ਕੁਛ ਮੇਰੇ ਪਾਸ ਹੈ ਓਹ ਸਭ ਤੇਰਾ ਹੈ, ਰੁਪੈ ਪੈਸੇ ਵਲੋਂ ਤੈਨੂੰ ਤੰਗ ਨਹੀਂ ਹੋਣ ਦੇਵਾਂਗਾ ਤੂੰ ਬੜੀ ਖੁਸ਼ੀ ਨਾਲ

ਅਮੀਰਾਨਾ ਠਾਠ ਵਿਚ ਰਹੁ। ਜੇ ਗੋਪਾਲ ਸਿੰਘ ਤਲਿਸਮ ਦਾ ਰਾਜਾ ਹੈ ਤਾਂ ਕੀ ਹੋਇਆ, ਮੈਂ ਭੀ ਤਲਿਸਮ ਦਾਂ ਦਰੋਗਾ ਹਾਂ ਦੋਚਾਰ ਥਾਮਾਂ ਤਲਿਸਲ ਵਿਚ ਅਜੇਹੀਆਂ ਹਨ ਜਿਨਾਂ ਦੀ ਕੁਛ ਖਬਰ ਗੋਪਾਲਸਿੰਘ ਨੂੰ ਭੀ ਨਹੀਂ ਓਥੋਂ ਦਾ ਧਨ ਸਭ ਮੈਂ ਆਪਣਾ ਸਮਝ ਦਾ ਹਾਂ ਇਸਦੇ ਬਿਨਾਂ ਮੈਂ ਤੇਰਾ ਮੇਲ ਮਾਯਾਰਾਨੀ ਨਾਲ ਭੀ ਕਰਾ ਦਿਤਾ ਹੈ ਓਹ ਭੀ ਤੇਰੀ ਬੜੀ ਖਾਤਰ ਕਰਦੀ ਹੈ ਫੇਰ ਤੈਨੂੰ ਕਿਸ ਗੱਲ ਦੀ ਪ੍ਵਾਹ ਹੈ ?

ਮਨੋਰਮਾ—ਇਹ ਠੀਕ ਹੈ ਮੈਨੂੰ ਕਿਸੇ ਗੱਲ ਦੀ ਪ੍ਵਾਰ ਨਹੀਂ, ਮੈਂ ਆਪਦੀ ਕ੍ਰਿਪਾ ਨਾਲ ਸਭ ਤਰਾਂ ਪ੍ਰਸੰਨ ਹਾਂ ਪਰ ਇਹ ਚਾਹੁੰਦੀ ਹਾਂ ਕਿ ਮਾਯਾਰਾਨੀ ਦੇ ਪਾਸ ਮੇਰਾ ਖੁੱਲਮ ਖਲਾ ਆਉਣ ਜਾਣ ਹੋਜਾਵੇ। ਹੁਣ ਤਾਂ ਗੋਪਾਲ ਸਿੰਘ ਤੋਂ ਡਰਦੇ ਹੋਏ ਬੜਾ ਲੁਕਕੇ ਲਖਰਿਆਂ ਨਾਲ ਜਾਣਾ ਪੈਂਦਾ ਹੈ।

ਦਰੋਗਾ—ਫੇਰ ਇਹ ਤਾਂ ਕੁਛ ਔਖਾ ਕੰਮ ਹੈ।

ਮਨੋਰਮਾ—ਕੀ ਔਖਾ ਹੈ ? ਲਛਮੀ ਦੇਵੀ ਦੀ ਥਾਂ ਦੂਸਰੀ ਇਸਤ੍ਰੀ ਨੂੰ ਰਾਜ ਰਾਣੀ ਬਨਾ ਦੇਣਾ ਕੋਈ ਸਧਾਰਨ ਗੱਲ ਹੈ ? ਇਹ ਕੰਮ ਤਾਂ ਆਪਨੇ ਸੁਖੈਨ ਹੀ ਕਰ ਦਿਤਾ ਪ੍ਰੰਤੂ ਇਸ ਕੰਮ ਲਈ ਕਹਿੰਦੇ ਹੋ ਕਿ ਔਖਾ ਹੈ।

ਦਰੋਗਾ—(ਮੁਸ ਕਰਾਕੇ) ਠੀਕ ਹੈ, ਮੈਂ ਸੁਖੈਣ ਹੀ ਗੋਪਾਲ ਸਿੰਘ ਨੂੰ ਪਾਰ ਕਰ ਸਕਦਾ ਹਾਂ ਪ੍ਰੰਤੂ ਇਹ ਕੰਮ ਮੇਰੇ ਕੀਤਿਆਂ ਨਹੀਂ ਹੋ ਸਕੇਗਾ ਉਸਦੇ ਉਪਰ ਮੇਰਾ ਹੱਥ ਨਹੀਂ ਉਠ ਸਕਦਾ।

ਮਨੋਰਮਾ—(ਨਖਰੇ ਨਾਲ) ਹੁਣ ਇਤਨੇ ਤਰਸ ਨਾਲ ਕੰਮ ਨਹੀਂ ਚਲੇਗਾ, ਓਨਾਂ ਦੇ ਹੋਣ ਕਰਕੇ ਮੇਰਾ ਬਹੁਤ ਹਰਜ ਹੋ ਰਿਹਾ ਹੈ, ਜੇ ਓਹ ਨ ਹੋਣ ਤਾਂ ਆਪ ਖੁਲੀਤਰਾਂ ਜਮਾਨੀਆਂ ਅਰ ਤਲਿਸਮ

ਦਾ ਰਾਜ ਕਰ ਸਕਦੇ ਹੋ ਮਾਯਾ ਰਾਣੀ ਤਾਂ ਅਪਣੇ ਆਪਨੂੰ ਆਪਦੇ ਅਧੀਨ ਸਮਝਦੀ ਹੈ।

ਦਰੋਗਾ-ਠੀਕ ੈ ਪਰ.......................................

ਮਨੋਰਮਾ-ਅਰ ਇਸ ਵਿਚ ਆਪਨੂੰ ਕੁਛ ਖੇਚਲ ਨਹੀਂ ਕਰਨੀ ਪਵੇਗੀ ਸਭ ਕੰਮ ਆਪ ਮਾਯਾਰਾਣੀ ਕਰ ਲਵੇਗੀ।

ਦਰੋਗਾ-(ਹੈਰਾਨੀ ਨਾਲ) ਕੀ ਮਾਯਾਰਾਣੀ ਭੀ ਇਹ ਗੱਲ ਚਾਹੁੰਦੀ ਹੈ ?

ਮਨੋਰਮਾ-ਹਾਂ ਓਹ ਕਿਤਨੇ ਚਿਰ ਤੋਂ ਇਸ ਕੰਮ ਲਈ ਤਿਆਰ ਹੈ ਪਰ ਆਪ ਤੋਂ ਡਰਦੀ ਹੈ ਆਪ ਆਗਜਾ ਦੇਵੋ ਤਾਂ ਸਭ ਠੀਕ ਹੋਜਾਵੇਗਾ।

ਦਰੋਗਾ-ਤਾਂ ਤੂੰ ਓਸੇ ਵਲੋਂ ਇਹ ਗੱਲ ਕਰ ਰਹੀ ਹੈਂ ?

ਮਨੋਰਮਾ-ਹਾਂ,ਪਰ ਨਾਲ ਹੀ ਆਪਦਾ ਤੇ ਆਪਣਾ ਲਾਭ ਭੀ ਸੋਚਦੀ ਹਾਂ ਤਦ ਅਜੇਹਾ ਕਹਿੰਦੀ ਹਾਂ (ਦਰੋਗੇ ਦੇ ਗੱਲ ਵਿਚ ਬਾਂਹਾਂ ਪਾਕੇ) ਆਪ ਆਗਯਾ ਦੇਵੋ।

ਦਰੋਗਾ-(ਮੁਸਕ੍ਰਾਕੇ) ਹਛਾ ਤੇਰੇ ਪਿਛੇ ਮੈਨੂੰ ਇਹ ਪ੍ਰਵਾਨ ਹੈ ਪਰ ਇਕ ਕੰਮ ਕਰੀਂ ਕਿ ਮਾਯਾਰਾਣੀ ਦਾ ਤੇ ਮੇਰਾ ਇਸ ਮਾਮਲੇ ਵਿਚ ਸਾਹਮਣਾ ਨਾ ਕਰਾਵੀਂ ਤਾਂ ਕਿ ਮੈਨੂੰ ਇਹ ਕਹਿਣ ਦਾ ਸਮਾਂ ਰਹੇ "ਕਿ ਮੈਨੂੰ ਤਾਂ ਇਸ ਗੱਲ ਦਾ ਕੁਛ ਭੀ ਪਤਾ ਨਹੀਂ"। ਤੂੰ ਮਾਯਾਰਾਣੀ ਨੂੰ ਨਿਸਚਾ ਕਰਾ ਦੇਹ ਕਿ ਦਰੋਗਾ ਜੀ ਇਸਗੱਲਵਿਚ ਕੁਛ ਭੀ ਨਹੀਂ ਬੋਲਣਗੇ ਤੂੰ ਜੋ ਚਾਹੇਂ ਸੋ ਕਰ ਪਰ ਨਾਲ ਹੀ ਏਹ ਗੱਲ ਭੀ ਯਾਦ ਰਖੀਂ ਕਿ ਸਰਬ ਸਾਧਾਰਨ ਨੂੰ ਇਸਗੱਲ ਦਾ ਕੁਛ ਪਤਾ ਨਾ ਲਗੇ ਨਾਂ ਸੰਦੇਹਹੋਵੇ ਸਭੋਂ ਲੋਕ ਏਹੋਸਮਝਣ ਕਿ ਗੋਪਾਲ ਸਿੰਘ ਆਪਣੀ ਮੌਤ ਨਾਲ ਮੋਇਆ ਹੈ। ਜਿਥੋਂ ਤਕ ਹੋ ਸਕੇਗਾ

ਮੈਂ ਭੀ ਇਹ ਗੱਲ ਲੁਕਾਉਣ ਦਾ ਯਤਨ ਕਰਾਂਗਾ।

ਮਨੋਰਮਾ—(ਪ੍ਰਸੰਨ ਹੋਕੇ) ਬੱਸ ਹੁਣ ਮੈਨੂੰ ਨਿਸਚਾ ਹੋਇਆ ਕਿ ਤੁਸੀ ਮੈਨੂੰ ਪਿਆਰ ਕਰਦੇ ਹੋ।

ਇਸਦੇ ਪਿਛੋਂ ਦੋਵੇਂ ਹੌਲੀ ੨ ਗੱਲਾਂ ਕਰਨ ਲਗ ਪਏ ਜਿਸਨੂੰ ਗਿਰਜਾ ਕੁਮਾਰ ਨਾ ਸੁਣ ਸਕਿਆ। ਗਿਰਜਾ ਕੁਮਾਰ ਚੋਰਾਂ ਵਾਂਗ ਉਸ ਮਕਾਨ ਵਿਚ ਗਿਆ ਸੀ ਤੇ ਲੁਕਕੇ ਗਲਾਂ ਸੁਣਦਾ ਰਿਹਾ। ਜਦ ਮਨੋਰਮਾ ਨੇ ਉਸ ਮਕਾਨ ਦਾ ਬੂਹਾ ਬੰਦ ਕਰ ਲਿਆ ਤਾਂ ਗਿਰਜਾ ਕੁਮਾਰ ਭੀ ਕਮੰਦ ਲਾਕੇ ਪਿਛਲੇ ਪਾਸੇ ਉਤਰ ਗਿਆ ਅਰ ਹੌਲੀ ੨ ਮਨੋਰਮਾਂ ਦੇ ਤਬੇਲੇ ਵਿਚ ਪਹੁੰਚਾ। ਇਸ ਵਾਰੀ ਦਰੋਗਾ ਰਥ ਤੇ ਚੜਕੇ ਆਯਾ ਸੀ ਅਰ ਓਹ ਰਥ ਤਬੇਲੇ ਵਿਚ ਸੀ ਘੋੜਾ ਬਧਾ ਹੋਯਾ ਸੀ ਤੇ ਸਾਰਥੀ ਰਥ ਦੇ ਵਿਚ ਸੁਤਾ ਹੋਯਾ ਸੀ ਪਰੇ ਮਨੋਰਮਾ ਦੇ ਸਾਈਸ ਤੇ ਘਸਿਆਰੇ ਪਏ ਘੁਰਾੜੇ ਮਾਰਦੇ ਸਨ।

ਗਿਰਜਾ ਕੁਮਾਰ ਨੇ ਬੜੀ ਹੁਸ਼ਿਆਰੀ ਨਾਲ ਦਰੋਗੇ ਦੇ ਸਾਰਥੀ ਨੂੰ ਬੇਹੋਸ਼ ਕੀਤਾ ਅਰ ਬਾਗ ਦੀ ਇਕ ਨੁਕਰ ਵਿਚ ਇਕ ਸੰਘਣੀ ਝਾੜੀ ਵਿਚ ਲੁਕਾਕੇ ਰਖ ਆਇਆ ਤੇ ਫੇਰ ਆਪ ਉਸਦੇ ਕਪੜੇ ਪਾਕੇ ਚੁਪ ਚਾਪ ਰਥ ਵਿਚ ਲੇਟ ਗਿਆ।

ਜਦ ਰਾਤ ਘੰਟਾ ਕੁ ਭਰ ਰਹਿ ਗਈ ਤਾਂ ਦਰੋਗਾ ਸਾਹਿਬ ਜਮਾਨੀਆਂ ਜਾਣ ਲਈ ਤਿਆਰ ਹੋ ਗਏ ਅਰ ਇਕ ਦਾਸੀ ਨੇ ਆਕੇ ਰਥ ਜੋਤਨ ਦੀ ਆਗਜ਼ਾ ਦਿਤੀ। ਨਵੇਂ ਸਾਰਥੀ ਗਿਰਜਾ ਕੁਮਾਰ ਨੇ ਰਥ ਜੋਤ ਕੇ ਤਿਆਰ ਕੀਤਾ ਤੇ ਫਾਟਕ ਤੇ ਲਿਆਕੇ ਦਰੋਗਾ ਸਾਹਿਬ ਨੂੰ ਉਡੀਕਣ ਲਗਾ। ਸ਼ਰਾਬ ਦੇ ਨਸ਼ੇ ਵਿਚ ਗੁੱਟ ਇਕ ਦਾਸੀ ਦਾ ਹੱਥ ਫੜਕੇ ਦਰੋਗਾ ਸਾਹਿਬ ਭੀ ਆ ਪਹੁੰਚੇ।

ਉਨਾਂ ਦੇ ਰਥ ਤੇ ਚੜਦਿਆਂ ਹੀ ਰਥੀ ਛੇਤੀ ਨਾਲ ਤੁਰ ਪਿਆ ਸਵੇਰ ਦੀ ਠੰਢੀ ੨ ਹਵਾ ਨੇ ਦਰੋਗਾ ਸਾਹਿਬ ਦਾ ਨਸ਼ਾ ਤੇਜ ਕਰਦਿਤਾ ਅਰ ਓਹ ਰਥ ਦੇ ਅੰਦਰ ਹੀ ਲੇਟ ਕੇ ਬੇਹੋਸ਼ ਹੋਗਏ। ਗਿਰਜਾ ਕੁਮਾਰ ਨੇ ਜਿਧਰ ਚਾਹਿਆ ਘੋੜੇ ਦਾ ਮੂੰਹ ਫੇਰ ਦਿਤਾ ਤੇ ਦਰੋਗਾ ਸਾਹਿਬ ਨੂੰ ਲੈਕੇ ਤੁਰ ਪਿਆ।ਅਜੇਹਾ ਕਰਨ ਵਿਚ ਓਸਨੂੰ ਭੇਸ ਵਟਾਉਣ ਦੀ ਭੀ ਲੋੜ ਨਾ ਪਈ।

ਕੁਛ ਕਿਹਾ ਨਹੀਂ ਜਾਂਦਾ ਕਿ ਮਨੋਰਮਾਕੇ ਬਾਗ ਵਿਚ ਦਰੋਗੇ ਦਾ ਅਸਲੀ ਸਾਰਥੀ ਜਦ ਹੋਸ਼ ਵਿਚ ਆਯਾ ਹੋਵੇਗਾ ਤਾਂ ਓਥੇ ਕੇਹੋ ਜੇਹੀ ਖਲਬਲੀ ਮਚੀ ਹੋਈ ਹੋਵੇਗੀ ਪਰ ਗਿਰਜਾਕੁਮਾਰ ਨੂੰ ਕੁਛ ਪ੍ਰਵਾਹ ਨਹੀਂ ਸੀ,ਓਸ ਰੋਹ ਤਾਸਗੜ ਦੀ ਸੜਕ ਤੇ ਰਥ ਪਾ ਦਿਤਾ। ਤੁਰਦੇ ੨ ਹੀ ਆਪਣੇ ਬਟੂਏ ਵਿਚੋਂ ਸਮਾਨ ਕੱਢਕੇ ਆਪਣੀ ਸੂਰਤ ਬਦਲ ਲਈਤਾਂ ਕਿ ਦਰੋਗਾ ਸਾਹਿਬ ਹੋਸ਼ ਵਿਚ ਆਕੇ ਪਛਾਣ ਨ ਸਕੇ। ਫੇਰ ਦਵਾ ਸੁੰਘਾ ਕੇ ਦਰੋਗੇ ਨੂੰ ਭੀ ਬੇਹੋਸ਼ ਕਰ ਦਿਤਾ।

ਜਦ ਰਥ ਇਕ ਸੰਘਣੇ ਬਨ ਵਿਚ ਪਹੁੰਚਾ ਤਾਂ ਦਿਨਨਿਕਲ ਆਇਆ ਸੀ ਤਾਂ ਓਹ ਰਥ ਨੂੰ ਸੜਕੋਂ ਲਾਂਭੇ ਲੈ ਗਿਆ ਤਾਂ ਕਿ ਰਾਹ ਜਾਂਦੇ ਲੋਕਾਂ ਦੀ ਨਜਰ ਨਾ ਪਵੇ। ਘੋੜਾ ਖੋਹਲ ਕੇ ਲੰਮੀ ਰਸੀ ਨਾਲ ਬੰਨ ਦਿਤਾ ਅਰ ਆਪ ਦਰੋਗੇ ਨੂੰ ਪਿਠ ਤੇ ਲੱਦਕੇ ਇਕ ਸੰਘਣੀ ਝਾੜੀ ਵਿਚ ਲੈਗਿਆ ਜਿਥੇ ਪਾਸ ਹੀ ਪਾਣੀ ਦਾ ਸੋਤਾ ਵਗਦਾ ਸੀ।

ਘੋੜੇ ਦੀ ਵਾਗ ਨਾਲ ਦਰੋਗੇ ਨੂੰ ਇਕ ਬ੍ਰਿਛ ਨਾਲ ਬੰਨਕੇ ਬੇਹੋਸ਼ੀ ਦੂਰ ਕਰਨ ਦੀ ਦਵਾ ਸੁੰਘਾਕੇ ਥੋੜਾ ਜੇਹਾ ਪਾਣੀ ਦਰੋਗੇ ਦੇ ਮੂੰਹ ਤੇ ਪਾਇਆ ਜਿਸ ਨਾਲ ਓਹ ਹੋਸ਼ ਵਿਚ ਆਜਾਵੇ ਤੇ ਆਪ ਕੋਟੜਾ ਫੜਕੇ ਖਲੋ ਗਿਆ।

ਦਰੋਗਾ ਸਾਹਿਬ ਜਦ ਹੋਸ਼ ਵਿਚ ਆਏ ਤਾਂ ਹੈਰਾਨੀ ਨਾਲ ਚੌਹੀਂ ਪਾਸੀਂ ਵੇਖਣ ਲਗ ਪਏ ਆਪਣੇ ਆਪ ਨੂੰ ਬੱਧਾ ਹੋਯਾ ਤੇ ਸਾਹਮਣੇ ਇਕ ਓਪਰੇ ਆਦਮੀ ਨੂੰ ਕੋਟੜਾ ਫੜੀ ਖੜੋਤਾ ਵੇਖਕੇ ਕੰਬ ਉਠਿਆ ਅਰ ਬੋਲਿਆ ਭਈ ਤੂੰ ਕੌਣ ਹੈਂ ਅਰ ਤੂੰ ਮੈਨੂੰ ਇਸਤਰਾਂ ਕਿਉਂ ਤੰਗ ਕਰ ਛਡਿਆ ਹੈ ਮੈਂ ਤੇਰਾ ਕੀ ਵਿਗਾੜਿਆ ਹੈ ?

ਗਿਰਜਾ—ਕੀ ਕਰਾਂ ਲਾਚਾਰ ਹਾਂ ਮਾਲਕ ਦਾ ਹੁਕਮ ਹੀ ਅਜੇਹਾ ਹੈ ?

ਦਰੋਗਾ-ਤੂੰ ਕਿਸਦਾ ਨੌਕਰ ਹੈਂ ਅਰ ਓਸ ਨੇ ਤੈਨੂੰ ਅਜੇਹੀ ਆਗਜਾ ਕਿਉਂ ਦਿਤੀ ਹੈ ?

ਗਿਰਜਾ—ਮੈਂ ਮਨੋਰਮਾਂ ਦਾ ਨੌਕਰ ਹਾਂ ਅਰ ਓਸਨੇ ਆਪਣਾ ਕੰਮ ਠੀਕ ਕਰਨ ਦੇ ਵਾਸਤੇ ਅਜੇਹਾ ਕਰਨ ਦੀ ਆਗਜਾ ਦਿਤੀ ਹੈ।

ਦਰੋਗਾ—(ਹੈਰਾਨੀ ਨਾਲ) ਕੀ ਤੂੰ ਮਨੋਰਮਾਂ ਦਾ ਨੌਕਰ ਹੈਂ? ਨਹੀਂ ਨਹੀਂ ! ਮਨੋਰਮਾਂ ਦੇ ਸਭ ਨੌਕਰਾਂ ਨੂੰ ਮੈਂ ਪਛਾਣ ਦਾ ਹਾਂ।

ਗਿਰਜਾ—ਪਰ ਆਪ ਮੈਨੂੰ ਨਹੀਂ ਪਛਾਣ ਸਕਦੇ ਕਿਉਂਕਿ ਮੈਂ ਗੁਪਤ ਢੰਗ ਤੇ ਮਨੋਰਮਾ ਦਾ ਕੰਮ ਕਰਦਾ ਹਾਂ ਅਰ ਸਦਾਉਸਦੇ ਪਾਸ ਨਹੀਂ ਰਹਿੰਦਾ।

ਦਰੋਗਾ—ਹੋ ਸਕਦਾ ਹੈ, ਪਰ ਮੈਨੂੰ ਨਿਸਚਾ ਨਹੀਂ ਆਉਂਦਾ ਚਙਾ ਇਹ ਦੱਸ ਕਿ ਓਸਨੇ ਕਿਉਂ ਅਜੇਹਾ ਕਰਨ ਦੀ ਆਗਜਾ ਦਿਤੀ ਹੈ ?

ਗਿਰਜਾ—ਆਪ ਨੂੰ ਭਾਵੇਂ ਨਿਸਚਾ ਨ ਆਵੇ ਪਰ ਮੈਂ ਲਾਚਾਰ ਹਾਂ ਓਨਾਂ ਦੇ ਹੁਕਮ ਨੂੰ ਟਾਲ ਨਹੀਂ ਸਕਦਾ। ਓਨਾਂ ਨੇ ਮੈਨੂੰ ਕਿਹਾ ਹੈ ਕਿ ਦਰੋਗਾ ਸ਼ਾਹਿਬ ਮਾਯਾਰਾਣੀ ਦੇ ਵਾਸਤੇ ਇਸ

ਗਲ ਦੀ ਆਗਜ਼ਾ ਦੇ ਗਏ ਹਨ ਕਿ ਓਹ ਜਿਸਤਰਾਂ ਹੋ ਸਕੇ ਰਾਜਾ ਗੋਪਾਲ ਸਿੰਘ ਨੂੰ ਮਾਰ ਸੁਟੇ। ਅਸੀ ਇਸ ਗੱਲ ਵਿਚ ਕੁਛ ਨਹੀਂ ਬੋਲਾਂਗੇ। ਪ੍ਰੰਤੂ ਆਪ ਇਹ ਗੱਲ ਸ਼ਰਾਬ ਦੇ ਨਸ਼ੇ ਵਿਚ ਕਹਿ ਗਏ ਹੋ ਕਿਤੇ ਅਜੇਹਾ ਨ ਹੋਵੇ ਕਿ ਇਹ ਗੱਲ ਭੁਲ ਜਾਓ ਸੋ ਜਿਸਤਰਾਂ ਹੋ ਸਕੇ ਇਕ ਚਿਠੀ ਦਰੋਗਾ ਸਾਹਿਬ ਪਾਸੋਂ ਇਸੇ ਗੱਲ ਦੀ ਲਿਖਾ ਲਿਆ ਤਾਂ ਕਿ ਓਨਾਂ ਨੂੰ ਇਹ ਗੱਲ ਭੁਲ ਨਾ ਜਾਵੇ ਸੋ ਆਪ ਇਕ ਚਿਠੀ ਵਿਚ ਇਹ ਲਿਖ ਦੇਵੋ ਕਿ ਮੈਂ ਗੋਪਾਲ ਸਿੰਘ ਨੂੰ ਮਾਰ ਦੇਣ ਦੀ ਆਗਜ਼ਾ ਮਾਯਾਰਾਣੀ ਨੂੰ ਦੇਂਦਾ ਹਾਂ।

ਦਰੋਗਾ-(ਹੈਰਾਨੀ ਵਾਲਾ ਮੂੰਹ ਬਣਾਕੇ) ਪਤਾ ਨਹੀਂ ਜੋ ਤੂੰ ਕੀ ਕਹਿ ਰਿਹਾ ਹੈਂ ਮੈਂ ਮਨੋਰਮਾਂ ਨਾਲ ਕੋਈ ਅਜੇਹਾ ਵਚਨ ਨਹੀਂ ਕੀਤਾ।

ਗਿਰਜਾ--ਤਾਂ ਮਨੋਰਮਾਂ ਨੇ ਮੈਨੂੰ ਹੀ ਝੂਠ ਕਿਹਾ ਹੋਵੇਗਾ ਖਰ ਮੈਂ ਇਹ ਗੱਲ ਨਹੀਂ ਜਾਣਦਾ ਮੈਂ ਤਾਂ ਓਨਾਂ ਦਾ ਕਹਿਣਾ ਹੀ ਕਰਨਾ ਹੈ।

ਇਹ ਸੁਣਕੇ ਦਰੋਗਾ ਸੋਚ ਵਿਚ ਪੈਗਿਆ ਮਲੂਮ ਹੁੰਦਾ ਸੀ ਕਿ ਉਸਨੂੰ ਗਿਰਜਾ ਕੁਮਾਰ ਦੀਆਂ ਗਲਾਂ ਤੇ ਨਿਸਚਾ ਹੋ ਰਿਹਾ ਹੈ ਪਰ ਫੇਰ ਭੀ ਗੱਲ ਨੂੰ ਟਾਲਣਾ ਚਾਹੁੰਦਾ ਹੈ।

ਦਰੋਗਾ-ਬੜੀ ਹੈਰਾਨੀ ਦੀ ਗੱਲ ਹੈ ਕਿ ਮਨੋਰਮਾਂ ਨੇ ਮੇਰੇ ਨਾਲ ਅਜੇਹਾ ਭੈੜਾ ਵਰਤਾਓ ਕਿਉਂ ਕੀਤਾ ਹੈ! ਓਸਨੇ ਜੋ ਕੁਛ ਕਹਿਣਾ ਸੀ ਓਹ ਮੈਨੂੰ ਆਪ ਕਿਉਂ ਨਹੀਂ ਕਿਹਾ?

ਗਿਰਜਾ-ਮੈਂ ਇਸਦਾ ਕੀ ਉੱਤਰ ਦੇਵਾਂ।

ਦਰੋਗਾ-ਜੇ ਮੈਂ ਤੇਰੇ ਕਹੇ ਅਨੁਸਾਰ ਚਿਠੀ ਨਾ ਲਿਖ ਦੇਵਾਂ ਤਾਂ?

ਗਿਰਜਾ—ਤਦ ਇਸ ਕੋਟੜੇ ਨਾਲ ਤੁਹਾਡੀ ਸੇਵਾ ਕੀਤੀ ਜਾਵੇਗੀ ਅਰ ਜਿਸਤਰਾਂ ਹੋ ਸਕੇਗਾ ਆਪ ਤੋਂ ਚਿਠੀ ਲਿਖਾ ਲਈ ਜਾਵੇਗੀ। ਏਹ ਆਪ ਸਮਝ ਹੀ ਸਕਦੇ ਹੋ ਕਿ ਏਥੇ ਆਪਦਾ ਕੋਈ ਸਹਾਇਕ ਨਹੀਂ ਪਹੁੰਚ ਸਕਦਾ।

ਦਰੋਗਾ—ਕੀ ਤੈਨੂੰ ਜਾਂ ਮਨੋਰਮਾ ਨੂੰ ਇਸ ਗੱਲ ਦਾ ਕੁਛ ਪਤਾ ਨਹੀਂ ਕਿ ਮੈਂ ਚਿਠੀ ਲਿਖਕੇ ਭੀ ਛੁਟ ਜਾਣ ਦੇ ਪਿਛੋਂ ਕੀ ਕੁਛ ਕਰ ਸਕਦਾ ਹਾਂ ?

ਗਿਰਜਾ—ਏਹ ਗੱਲਾਂ ਸਭ ਆਪਨੇ ਉਸਤੋਂ ਪੁਛਣੀਆਂ ਮੈਨੂੰ ਉਤਰ ਦੇਣ ਦੀ ਕੋਈ ਲੋੜ ਨਹੀਂ, ਮੈਂ ਕੇਵਲ ਉਨਾਂ ਦੀ ਆਗਜ਼ਾਦਾ ਪਾਲਨ ਹੀਕਰਨਾਂ ਜਾਣਦਾ ਹਾਂ,ਆਪ ਹੁਣਚਿਠੀ ਲਿਖ ਦੇਂਦੇ ਹੋ ਕਿ ਨਹੀਂ ਮੈਂ ਬਹੁਤ ਚਿਰ ਉਡੀਕ ਨਹੀਂ ਕਰ ਸਕਦਾ।

ਦਰੋਗਾ—(ਕ੍ਰੋਧ ਨਾਲ ਅਰ ਮਨ ਵਿਚ ਇਹ ਸੋਚਕੇ) ਕਿ ਇਹ ਮੈਨੂੰ ਮਾਰੇਗਾ ਨਹੀਂ ਕੇਵਲ ਡਰਾਉਂਦਾ ਹੈ। ਓਏ ਮੈਂ ਚਿਠੀ ਕਿਸ ਗੱਲ ਦੀ ਲਿਖ ਦੇਵਾਂ ਐਵੇਂ ਨਿਕੰਮਾ ਝੇੜਾ ਲਾ ਛਡਿਆ ਹੈ।

ਇਹ ਸੁਣਦਿਆਂ ਹੀ ਗਿਰਜਾ ਕੁਮਾਰ ਨੇ ਕੋਟੜੇ ਮਾਰਨੇ ਆਰੰਭ ਕਰ ਦਿਤੇ, ਪੰਜ ਸਤ ਕੋਟੜੇ ਖਾਕੇ ਹੀ ਦਰੋਗਾ ਤੜਫ ਉਠਿਆ ਅਰ ਹੱਥ ਜੋੜਕੇ ਬੋਲਿਆ:— ਬਸ ਬਸ ਖਿਮਾ ਕਰੋ ਜੋ ਤੁਸੀ ਕਹੋ ਮੈਂ ਲਿਖ ਦੇਂਦਾ ਹਾਂ।

ਗਿਰਜਾ ਕੁਮਾਰ ਨੇ ਝਟ ਕਾਗਤ ਤੇ ਲਿਖਣ ਦਵਾਤ ਕਢਕੇ ਦਰੋਗੇ ਦੇ ਅਗੇ ਰਖ ਦਿਤੀ। ਤੇ ਉਸਦੇ ਹਥ ਦੀ ਰੱਸੀ ਬੀ ਢਿਲੀ ਕਰ ਦਿਤੀ ਦਰੋਗੇ ਨੇ ਆਪਣੀ ਮਰਜੀ ਅਨੁਸਾਰ ਚਿਠੀ ਲਿਖ ਦਿਤੀ। ਚਿਠੀ ਆਪਣੇ ਕਾਬੂ ਕਰ ਲੈਣ ਦੇ ਪਿਛੋਂ ਉਸਨੇ ਦਰੋਗੇ ਦੀ ਤਲਾਸ਼ੀ ਲੀਤੀ ਇਕ ਖੰਜਰ ਤੇ

ਕੁਛ ਮੋਹਰਾਂ ਨਿਕਲੀਆਂ, ਓਹ ਭੀ ਲੈ ਲੈਣ ਦੇ ਪਿਛੋਂ ਓਸਨੇ ਦਰੋਗੇ ਦੇ ਹੱਥ ਪੈਰ ਖੋਹਲ ਦਿਤੇ ਅਰ ਦਸ ਦਿਤਾ ਕਿ ਫਲਾਣੀ ਥਾਂ ਤੁਹਾਡਾ ਰਥ ਖੜਾ ਹੈ ਘੋੜਾ ਕੱਸਕੇ ਜਿਧਰ ਮਰਜੀ ਹੋਵੇ ਚਲੇ ਜਾਓ।

ਇਹ ਕਹਿਕੇ ਗਿਰਜਾ ਕੁਮਾਰ ਚਲਾ ਗਿਆ ਪਤਾ ਨਹੀਂ ਜੋ ਦਰੋਗਾ ਉੱਠਕੇ ਕਿਧਰ ਗਿਆ ਤੇ ਕੀ ਹੋਯਾ।

## ਬਾਹਰਵਾਂ ਕਾਂਡ

ਇਹ ਕਹਿਕੇ ਦਲੀਪ ਸ਼ਾਹ ਕੁਛ ਚੁਪ ਹੋਗਿਆ ਅਰ ਫੇਰ ਬੋਲਿਆ:—

ਗਿਰਜਾ ਕੁਮਾਰ ਨੇ ਇਹ ਕੰਮ ਕਰਕੇ ਦਰੋਗੇ ਦਾ ਪਿਛਾ ਹੀ ਨਹੀਂ ਛਡ ਦਿਤਾ ਸਗੋਂ ਉਸਨੂੰ ਇਹ ਜਾਣਨ ਦਾ ਚਾਉ ਲਗ ਗਿਆ ਕਿ ਵੇਖੀਏ ਜੋ ਦਰੋਗਾ ਹੁਣ ਕੀ ਕਰਦਾ ਹੈ, ਜਮਾਨੀਆਂ ਵਲ ਜਾਂਦਾ ਹੈ ਕਿ ਫੇਰ ਮਨੋਰਮਾਂ ਦੇ ਘਰਨੂੰ ਮੁੜਦਾ ਹੈ ਜੇ ਮਨੋਰਮਾਂ ਦੇ ਘਰ ਜਾਂਦਾ ਹੈ ਤਾਂ ਵੇਖੀਏ ਓਥੇ ਕੀ ਗੱਲਾਂ ਹੁੰਦੀਆਂ ਹਨ ਤੇ ਕੀ ਰੰਗ ਖਿੜਦਾ ਹੈ।

ਭਾਵੇਂ ਦਰੋਗੇ ਦਾ ਮਨ ਦੁਬਿਧਾ ਵਿਚ ਪਿਆ ਹੋਯਾ ਸੀ ਪ੍ਰੰਤੂ ਉਸਨੂੰ ਇਸ ਗੱਲ ਦਾ ਕੁਛ ੨ ਵਿਚਾਰ ਜਰੂਰ ਹੋ ਜਾਂਦਾ ਸੀ ਕਿ ਮੇਰੇ ਨਾਲ ਇਹ ਖੋਟਾ ਵਰਤਾਉ ਮਨੋਰਮਾਂ ਨੇ ਹੀ ਕੀਤਾ ਹੈ ਦੂਸਰੇ ਨੂੰ ਕੀ ਪਤਾ ਸੀ ਕਿ ਉਸ ਵੇਲੇ ਮੇਰੀਆਂ ਉਸਦੀਆਂ ਕੀ ਗੱਲਾਂ ਹੋਈਆਂ ਸਨ ਪਰ ਨਾਲ ਹੀ ਓਹ ਇਹ ਭੀ ਸੋਚਦਾ ਸੀ ਕਿ ਮਨੋਰਮਾਂ ਨੇ ਅਜੇਹਾ ਕਿਉਂ ਕੀਤਾ, ਮੈਂ ਤਾਂ ਆਪ ਕਦੀ ਉਸਦੀ ਗੱਲ ਨਹੀਂ ਮੋੜਦਾ ਸੀ ਜੋ ਕੁਝ ਓਸਨੇ ਕਿਹਾ ਉਸਦੀ ਆਗਯਾ

ਭੀ ਦੇ ਦਿਤੀ ਜੇ ਓਹ ਕਹਿੰਦੀ ਤਾਂ ਮੈਂ ਚਿਠੀ ਭੀ ਲਿਖ ਦੇਂਦਾ ਫੇਰ ਓਸਨੇ ਅਜੇਹਾ ਕਿਉਂ ਕੀਤਾ ?

ਏਹੋ ਜੇਹੀਆਂ ਗਲਾਂ ਸੋਚਕੇ ਦਰੋਗਾ ਆਪਣੇ ਹਥੀ ਰਥ ਜੋੜਕੇ ਜਮਾਨੀਆਂ ਵਲ ਤੁਰ ਪਿਆ। ਮੈਨੂੰ ਇਹ ਗੱਲ ਸੁਣਕੇ ਹੌਲ ਉਠ ਪਿਆ ਕਿ ਵਿਚਾਰੇ ਗੋਪਾਲ ਸਿੰਘ ਦੀ ਜਾਨ ਵਿਅਰਥ ਜਾਣ ਵਾਲੀ ਹੈ, ਮੈਂ ਸੋਚਣ ਲਗਾ ਕਿ ਹੁਣ ਕੀ ਕੀਤਾ ਜਾਵੇ ਜਿਸ ਕਰਕੇ ਗੋਪਾਲ ਸਿੰਘ ਦੀ ਜਾਨ ਬਚੇ। ਮੈਂ ਇਕ ਦਿਨ ਤੇ ਇਕ ਰਾਤ ਏਸੇ ਸੋਚ ਵਿਚ ਪਿਆ ਰਿਹਾ, ਫੇਕੜ ਇਹ ਸੋਝਿਆ ਕਿ ਇਹ ਸਾਰਾ ਹਾਲ ਇੰਦ੍ਰਦੇਵ ਨੂੰ ਦੱਸਣਾ ਚਾਹੀਦਾ ਹੈ, ਦੂਸਰੇ ਦਿਨ ਮੈਂ ਘਰ ਦਾ ਪ੍ਰਬੰਧ ਕਰਨ ਲਗਾ ਕਿਉਂਕਿ ਦਰੋਗੇ ਦੇ ਵੈਰੀ ਹੋਣ ਕਰਕੇ ਮੈਨੂੰ ਘਰ ਦੀ ਬਹੁਤ ਚਿੰਤਾ ਸੀ। ਸੋ ਮੈਂ ਚੋਰੀ ੨ ਆਪਣੇ ਬਾਲ ਬਚੇ ਤੇ ਵਹੁਟੀ ਨੂੰ ਆਪਣੇ ਸੌਹਰੇ ਘਰ ਭੇਜ ਦਿਤਾ ਤੇ ਹੋਰ ਘਰ ਦਾ ਪ੍ਰਬੰਧ ਕਰਕੇ ਮੈਂ ਇੰਦ੍ਰਦੇਵ ਵਲ ਤੁਰ ਪਿਆ।

ਜਦ ਇੰਦ੍ਰਦੇਵ ਦੇ ਘਰ ਪਹੁੰਚਾ ਤਾਂ ਵੇਖਿਆ ਕਿ ਓਹ ਭੀ ਕਿਤੇ ਜਾਣ ਦੀ ਤਿਆਰੀ ਕਰ ਰਹੇ ਹਨ, ਮੇਰੇ ਪੁਛਣ ਤੇ ਓਨਾਂ ਨੇ ਦਸਿਆ ਕਿ ਗੋਪਾਲ ਸਿੰਘ ਜੀ ਬੀਮਾਰ ਹੋਗਏ ਹਨ ਉਨਾਂ ਨੂੰ ਦੇਖਣ ਚਲਿਆ ਹਾਂ ਇਹ ਸੁਣਦਿਆਂ ਹੀ ਮੇਰਾ ਮਨ ਘਬਰਾ ਗਿਆ ਅਰ ਮੇਰੇ ਮੂੰਹੋਂ ਨਿਕਲਿਆ ਕਿ "ਹਾਇ ਵੈਰੀ ਲੋਕ ਆਪਣਾ ਕੰਮ ਕਰ ਗਏ"।

ਮੇਰੀ ਗੱਲ ਸੁਣਕੇ ਇੰਦ੍ਰਦੇਵ ਤ੍ਰਬ੍ਰਕ ਉਠਿਆ ਅਰ ਬੋਲਿਆ ਹੈਂ ਤੁਸੀ ਏਹ ਕੀ ਕਿਹਾ ਹੈ:-

ਮੈਂ-ਦੋ ਚਾਰ ਨੌਕਰ ਜੋ ਓਥੇ ਬੈਠੇ ਹੋਏ ਸਨ ਓਨਾਂ ਨੂੰ ਭੇਜ ਦੇਣ ਪਿੱਛੋਂ ਮੈਂ ਗਿਰਜਾ ਕੁਮਾਰ ਵਾਲੀ ਸਾਰੀ ਗੱਲ ਸੁਣਾਈ।

ਅਰ ਦਰੋਗੇ ਦੀ ਲਿਖੀ ਹੋਈ ਚਿੱਠੀ ਭੀ ਓਨਾਂ ਦੇ ਹੱਥ ਤੇ ਰੱਖ ਦਿੱਤੀ। ਇਹ ਸਾਰਾ ਹਾਲ ਸੁਣਕੇ ਤੇ ਚਿੱਠੀ ਵੇਖਕੇ ਇੰਦਰ ਦੇਵ ਵਿਆਕੁਲ ਹੋ ਗਏ, ਅੱਧਾ ਘੰਟਾ ਤੱਕ ਓਨਾਂ ਨੂੰ ਆਪਣੇ ਸਰੀਰ ਦੀ ਕੋਈ ਸੁਧ ਨਾ ਰਹੀ,ਇਸਦੇ ਪਿੱਛੋਂ ਓਨਾਂ ਨੇ ਆਪਣਾ ਆਪ ਸੰਭਾਲਿਆ ਅਰ ਕਿਹਾ ਕਿ ਹਾਂ ਠੀਕ! ਵੈਰੀ ਆਪਣਾ ਕੰਮ ਕਰ ਚੁਕੇ ਹਨ ਤੁਸਾਂ ਬੜੀ ਭੁਲ ਕੀਤੀ, ਜੋ ਦੋ ਦਿਨ ਪਿੱਛੋਂ ਮੈਨੂੰ ਖਬਰ ਕੀਤੀ! ਅਜੇ ਥੋੜਾ ਹੀ ਚਿਰ ਹੋਇਆ ਹੈ ਕਿ ਓਨਾਂ ਦੇ ਮਰਨ ਦੀ ਖਬਰ ਮੈਨੂੰ ਪਹੁੰਚੀ ਹੈ ਪਰਮਾਤਮਾਂ ਸੁਖ ਕਰੇ!!

ਮੈਂ ਇਸ ਗੱਲ ਦਾ ਕੁਝ ਉੱਤਰ ਨਾ ਦਿੱਤਾ ਅਰ ਆਪਣੀ ਭੁਲ ਮੰਨ ਲੀਤੀ। ਇੰਦਰ ਦੇਵ ਜੀ ਨੇ ਫੇਰ ਕਿਹਾ ਅੱਛਾ ਜੋ ਹੋਣਾ ਸੀ ਸੋ ਹੋ ਗਿਆ ਹੁਣ ਤੁਸੀ ਭੀ ਮੇਰੇ ਨਾਲ ਜਮਾਨੀਆਂ ਚਲੋ ਜੇ ਸਾਡੇ ਪਹੁੰਚਦਿਆਂ ਤੱਕ ਜੇ ੱਬ ਨੇ ਸੁਖ ਰੱਖੀ ਤਾਂ ਫੇਰ ਜਿਸਤਰਾਂ ਹੋ ਸੱਕੇਗਾ ਓਨਾਂ ਦੀ ਜਾਨ ਬਚਾ ਲਵਾਂ ਗੇ।

ਸੋ ਅਸੀ ਦੋਵੇਂ ਤੱਕੜੇ ਘੋੜਿਆਂ ਤੇ ਚੜ੍ਹਕੇ ਜਮਾਨੀਆਂ ਵਲ ਤੁਰ ਪਏ ਤੇ ਆਪਣੇ ਸਾਥੀਆਂ ਨੂੰ ਪਿੱਛੇ ੨ ਆਉਣ ਲਈ ਕਹਿ ਗਏ।

ਜਦ ਅਸੀ ਜਮਾਨੀਆਂ ਤੋਂ ਦੋ ਕੁ ਕੋਹ ਉਰੇ ਰਹਿ ਗਏ ਤਾਂ ਸਾਨੂੰ ਕੁਝ ਪੇਂਡੂ ਆਦਮੀ ਰੋਂਦੇ ਪਿਟਦੇ ਆਉਂਦੇ ਦਿੱਸੇ ਪੁਛਣ ਤੇ ਪਤਾ ਲੱਗਾ ਕਿ ਰਾਜਾ ਗੋਪਾਲ ਸਿੰਘ ਜੀ ਮਰ ਗਏ ਹਨ।

ਇਹ ਸੁਣਦਿਆਂ ਹੀ ਸਾਡੀ ਹੋਸ਼ ਉਡ ਗਈ ਅੱਗੇ ਜਾਣਦੀ ਹਿਮਤ ਨਾ ਪਈ, ਓਥੇ ਹੀ ਘੋੜਿਆਂ ਤੋਂ ਉਤਰਕੇ ਇਕ ਸੰਘਣੇ ਬਰਿੱਛ ਹੇਠ ਜਾਕੇ ਘੋੜਿਆਂ ਨੂੰ ਖੋਹਲ ਕੇ ਆਪ ਕਪੜਾ ਵਿਛਾ ਕੇ ਬੈਠ ਗਏ,ਅੱਖਾਂ ਵਿੱਚੋਂ ਅੱਥਰੂ ਵਗ ਤੁਰੇ ਘੰਟਾ ਕੁ ਭਰ

ਅਸੀਂ ਰੋਂਦੇ ਰਹੇ ਕਿਉਂ ਕਿ ਮਨ ਬਹੁਤ ਦੁਖੀ ਹੋ ਰਿਹਾ ਸੀ। ਉਸ ਵੇਲੇ ਦਿਨ ਕੋਈ ਪਹਿਰ ਭਰ ਬਾਕੀ ਸੀ ਅਸੀ ਅਜੇ ਬੈਠੇ ਰੋਂਦੇਹੀ ਪਏ ਸੀ ਕਿ ਜਮਾਨੀਆਂ ਤੋਂ ਮੁੜਦਾ ਆਉਂਦਾ ਗਿਰਜਾ ਕੁਮਾਰ ਭੀ ਓਥੇ ਆ ਪਹੁੰਚਾ। ਉਸ ਵੇਲੇ ਓਸਨੇ ਭੇਸ ਬਦਲਿਆ ਹੋਇਆ ਸੀ ਇਸ ਵਾਸਤੇ ਅਸੀ ਤਾਂ ਉਸਨੂੰ ਨ ਪਛਾਣ ਸੱਕੇ ਪਰ ਓਹ ਸਾਨੂੰ ਪੁਛਾਣ ਕੇ ਆਪੇ ਹੀ ਸਾਡੇ ਪਾਸ ਆਗਿਆ।ਅਰ ਗੁਪਤ ਨਸ਼ਾਨੀ ਦੱਸਕੇ ਬੋਲਿਆ:-ਮੈਂ ਗਿਰਜਾ ਕੁਮਾਰ ਹਾਂ।

ਇੰਦਰ ਦੇਵ-(ਅਥਰੂ ਪੂੰਜਕੇ) ਚੰਗੇ ਵੇਲੇ ਸਿਰ ਆ ਪਹੁੰਚੇ ਹੋ। ਇਹ ਦੱਸੋ ਕਿ ਸੱਚ ਮੁਚ ਰਾਜਾ ਗੋਪਾਲ ਸਿੰਘ ਜੀ ਮਰ ਗਏ ਹਨ?

ਗਿਰਜਾ ਕੁਮਾਰ-ਜੀ ਹਾਂ ਮੇਰੇ ਸਾਹਮਣੇ ਓਨਾਂ ਦੀ ਚਿੱਖਾ ਵਿਚ ਅੱਗ ਲਾਈ ਗਈ ਤੇ ਮੇਰੇ ਵੇਖਦੇ ਵੇਖਦੇ ਹੀ ਓਨਾਂ ਦਾ ਸਰੀਰ ਪੰਜਾਂ ਤੱਤਾਂ ਵਿਚ ਮਿਲ ਗਿਆ ਪ੍ਰੰਤੂ ਅਜੇ ਤੱਕ ਮੇਰੇ ਮਨ ਨੂੰ ਨਿਸਚਾ ਨਹੀਂ ਹੁੰਦਾ ਕਿ ਗੋਪਾਲ ਸਿੰਘ ਜੀ ਮਰ ਗਏ ਹਨ।

ਇੰਦਰ ਦੇਵ-(ਤ੍ਰਬ੍ਰਕ ਕੇ) ਹੈਂ! ਓਹ ਕਿਉਂ?

ਗਿਰਜਾ-ਜੀ ਏਥੋਂ ਦਾ ਰੰਗ ਢੰਗ ਦੇਖਕੇ ਮੇਰਾ ਮਨ ਨਹੀਂ ਮੰਨਦਾ ਕਿ ਓਹ ਮਰ ਗਏ ਹੋਣ।

ਮੈਂ-ਕੀ, ਤੇਰੇ ਵਾਂਗ ਹੋਰ ਕਿਸੇ ਨੂੰ ਭੀ ਸੰਦੇਹ ਹੈ ਕਿ ਗੋਪਾਲ ਸਿੰਘ ਜੀ ਨਹੀਂ ਮੋਏ?

ਗਿਰਜਾ-ਨਹੀਂ ਇਹ ਗੱਲ ਤਾਂ ਨਹੀਂ ਮਲੂਮ ਹੁੰਦੀ ਸਗੋਂ ਮੈਂ ਸਮਝਦਾ ਹਾਂ ਕਿ ਖਾਸ ਦਰੋਗਾ ਸਾਹਿਬ ਨੂੰ ਨਿਸਚਾ ਹੈ ਕਿ ਗੋਪਾਲ ਸਿੰਘ ਮਰ ਗਿਆ ਹੈ ਪਰ ਕੀ ਕੀਤਾ ਜਾਵੇ ਮੇਰਾ ਮਨ ਨਹੀ ਮੰਨਦਾ।

ਇੰਦਰ ਦੇਵ—ਅੰਤ ਨੂੰ ਇਸਦਾ ਕੋਈ ਕਾਰਨ ਭੀ ਤਾਂ ਹੋਵੇ ਤੁਹਾਡੇ ਪਾਸ ਇਸਦਾ ਕੀ ਪ੍ਰਮਾਣ ਹੈ? ਜਾਂ ਤੁਸਾਂ ਅਜੇਹੀ ਕੇਹੜੀ ਗੱਲ ਵੇਖੀ ਹੈ ਜਿਸ ਕਰਕੇ ਨਿਸਚਾ ਨਹੀਂ ਆਉਂਦਾ?

ਗਿਰਜਾ—ਹੋਰਨਾਂ ਗੱਲਾਂ ਦੇ ਬਿਨਾਂ ਦੋ ਗੱਲਾਂ ਬਹੁਤ ਸੰਦੇਹ ਉਤਪੰਨ ਕਰਦੀਆਂ ਹਨ, ਇਕ ਤਾਂ ਇਹ ਕਿ ਕੱਲ ਦੇ ਘੰਟੇ ਰਾਤ ਰਹਿੰਦਿਆਂ ਮੈਂ ਹਰਨਾਮ ਸਿੰਘ ਤੇ ਬਿਹਾਰੀ ਸਿੰਘ ਨੂੰ ਇਕ ਮੰਗਤੇ ਦੀ ਲੋਥ ਚੁਕ ਕੇ ਚੋਰ ਬੂਹੇ ਥਾਨੀ ਮਹਲ ਵਿਚ ਲੈਜਾਂਦਿਆਂ ਵੇਖਿਆ ਸੀ, ਫੇਰ ਬਥੇਰਾ ਖੋਜ ਕਰਨ ਤੇ ਭੀ ਉਸ ਲੋਥ ਦਾ ਕੁਝ ਪਤਾ ਨਹੀਂ ਲੱਗਾ ਤੇ ਨਾ ਓਹ ਲੋਥ ਹੀ ਮਹਲੋਂ ਬਾਹਰ ਕੱਢੀ ਗਈ ਹੈ, ਤਾਂ ਕੀ ਓਹ ਮਹਲ ਦੇ ਅੰਦਰ ਹੀ ਪਾਚਨ ਹੋ ਗਈ ; ਇਸ ਦੇ ਪਿੱਛੋਂ ਕੇਵਲ ਰਾਜਾ ਸਾਹਿਬ ਦੀ ਲੋਥ ਨਿਕਲੀ ਹੈ।

ਇੰਦਰ ਦੇਵ—ਜ਼ਰੂਰ ਇਹ ਗੱਲ ਸੰਦੇਹ ਉਤਪੰਨ ਕਰਦੀ ਹੈ।

ਗਿਰਜਾ—ਇਸ ਦੇ ਬਿਨਾਂ ਰਾਜਾ ਗੋਪਾਲ ਸਿੰਘ ਦੀ ਲੋਥ ਨੂੰ ਬਾਹਰ ਕੱਢਕੇ ਸਾੜਨ ਵਿਚ ਬੜੀ ਫੁਰਤੀ ਕੀਤੀ ਗਈ ਹੈ ਏਥੋਂ ਤਕ ਕਿ ਰਿਆਸਤ ਦੇ ਰਈਸਾਂ ਨੂੰ ਭੀ ਕੱਠਾ ਨਹੀਂ ਹੋਣ ਦਿੱਤਾ ਗਿਆ। ਇਕ ਸਾਧਾਰਨ ਆਦਮੀ ਵਾਸਤੇ ਭੀ ਇਤਨੀ ਕਾਹਲੀ ਨਹੀਂ ਕੀਤੀ ਜਾਂਦੀ ਇਹ ਤਾਂ ਰਾਜਾ ਹੀ ਸਨ। ਇਕ ਗੱਲ ਹੋਰ ਭੀ ਸੋਚਣ ਦੇ ਯੋਗ ਹੈ। ਚਿਖਾ ਨੂੰ ਅੱਗ ਦੇਣ ਵੇਲੇ ਨਿਯਮ ਵਿਰੁਧ ਲੋਥ ਦਾ ਮੂੰਹ ਨੰਗਾ ਨਹੀਂ ਕੀਤਾ ਗਿਆ ਇਸ ਦੇ ਵਲੋਂ ਬਿਹਾਰੀ ਸਿੰਘ ਹਰਨਾਮ ਸਿੰਘ ਤੇ ਦਾਸੀਆਂ ਨੇ ਇਹ ਬਹਾਨਾ ਕੀਤਾ ਕਿ ਰਾਜਾ ਸਾਹਿਬ ਦੀ ਸੂਰਤ ਵੇਖਕੇ ਮਾਯਾਰਾਣੀ ਬਹੁਤ ਬੇਹਾਲ ਹੋ ਜਾਵੇ ਗੀ ਇਸ ਲਈ ਮੂੰਹ ਨੰਗਾ ਕਰਨ ਦੀ ਕੋਈ ਲੋੜ ਨਹੀਂ ਹੈ। ਹੋਰ

ਲੋਕਾਂ ਨੇ ਭਾਵੇਂ ਕੁਝ ਵਿਚਾਰ ਕੀਤਾ ਨ ਹੋਵੇ ਪਰ ਮੇਰੇ ਮਨ ਤੇ ਇਸ ਗੱਲ ਨੇ ਬੜਾ ਅਸਰ ਕੀਤਾ ਏਹੋ ਕਾਰਨ ਹੈ ਕਿ ਮੈਨੂੰ ਅਜੇ ਤਕ ਰਾਜਾ ਸਾਹਿਬ ਦੇ ਮਰਨ ਦਾ ਨਿਸਚਾ ਨਹੀਂ ਹੁੰਦਾ।

ਇੰਦ੍ਰ ਦੇਵ—(ਕੁਝ ਸੋਚਕੇ) ਗੱਲ ਤਾਂ ਤੇਰੀ ਬਹੁਤ ਠੀਕ ਹੈ, ਹਛਾ ਹੁਣ ਕਿਧਰ ਜਾ ਰਹੇ ਸੀ!

ਗਿਰਜਾ—(ਮੇਰੇ ਵਲ ਸੈਨਤ ਕਰਕੇ) ਉਸਤਾਦ ਜੀ ਦੇ ਪਾਸ ਸਾਰਾ ਹਾਲ ਦਸਣ ਲਈ।

ਮੈਂ—ਇਸ ਵੇਲੇ ਮਨੋਰਮਾਂ ਕਿਥੇ ਹੈ ?

ਗਿਰਜਾ—ਜਮਾਨੀਆਂ ਵਿਚ ਮਾਯਾਰਾਣੀ ਦੇ ਪਾਸ !

ਮੈਂ—ਤੇਰੇ ਹਥੋਂ ਛੁਟਣ ਦੇ ਪਿਛੋਂ ਦਰੋਗੇ ਤੇ ਮਨੋਰਮਾਂ ਦਾ ਕੀ ਕੁਛ ਰੰਗ ਖਿੜਿਆ ਸੋ ਕੁਛ ਪਤਾ ਹੈ ?

ਗਿਰਜਾ—ਜੀ ਹਾਂ ਬੜਾ ਹੀ ਹਾਸਾ ਹੋਯਾ ਸੋ ਫੇਰ ਕਿਸੇ ਵੇਲੇ ਦਸਾਂਗਾ।

ਇੰਦ੍ਰ ਦੇਵ—ਹਛਾ ਦਸ ਕਿ ਗੋਪਾਲ ਸਿੰਘ ਵਲੋਂ ਤੇਰੀ ਕੀ ਰਾਇ ਹੈ ? ਤੇ ਸਾਨੂੰ ਹੁਣ ਕੀ ਕਰਨਾ ਚਾਹੀਦਾ ਹੈ ?

ਗਿਰਜਾ—ਇਸ ਵਲੋਂ ਆਪ ਜੇਹੇ ਬੁਧਿਵਾਨਾਂ ਦੇ ਅਗੇ ਕੀ ਕਹਿ ਸਕਦਾ ਹਾਂ।

ਇਹ ਗਲਾਂ ਹੋ ਹੀ ਰਹੀਆਂ ਸਨ ਕਿ ਸਾਹਮਣੇ ਪਾਸਿਓਂ ਜਮਾਨੀਆਂ ਵਲੋਂ ਦਰੋਗਾ ਤੇ ਜੈਪਾਲ ਘੋੜਿਆਂ ਤੇ ਚੜੇ ਹੋਏ ਆਉਂਦੇ ਦਿਸੇ। ਜਿਨਾਂ ਨੂੰ ਵੇਖਦਿਆਂ ਹੀ ਅਸਾਂ ਪਿਠ ਭੁਵਾ ਲਈ ਤਾਂ ਕਿ ਓਹ ਸਾਨੂੰ ਪਛਾਣ ਨ ਸਕਣ। ਉਨਾਂ ਨੂੰ ਵੇਖਦਿਆਂ ਹੀ ਗਿਰਜਾ ਕੁਮਾਰ ਨੇ ਕਿਹਾਃ—ਵੇਖੋ ਔਹ ਦੋਵੇਂ ਸ਼ੈਤਾਨ ਆ ਰਹੇ ਹਨ

ਇਸ ਵਿਚ ਭੀ ਕੋਈ ਭੇਤ ਹੈ ਜੇ ਆਗਜ਼ਾ ਹੋਵੇ ਤਾਂ ਮੈਂ ਇਨਾਂ ਦਾ ਪਿਛਾ ਕਰਾਂ।

ਜਦ ਓਹ ਦੋਵੇਂ ਅਗੇ ਨਿਕਲ ਗਏ ਤਾਂ ਮੈਂ ਆਪਣਾ ਘੋੜਾ ਗਿਰਜਾ ਕੁਮਾਰ ਨੂੰ ਦੇਕੇ ਕਿਹਾਃ-ਤੂੰ ਬਹੁਤ ਛਤੀ ਸਵਾਰ ਹੋਕੇ ਇਨਾਂ ਦਾ ਪਿਛਾ ਕਰ। ਗਿਰਜਾ ਕੁਮਾਰ ਨੇ ਏਸੇ ਤਰਾਂ ਕੀਤਾ।

[ਅਗੇ ਲਈ ਦੇਖੋ ਚੰਦ੍ਰਕਾਂਤਾ ਸੰਤਤਿ ਭਾਗ ੨੪]

ਮਿਲਨ ਦਾ ਪਤਾ-

ਭਾਈ ਚਤਰ ਸਿੰਘ ਜੀਵਨ ਸਿੰਘ

ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ, ਅਮ੍ਰਿਤਸਰ

---

ਕਾਰੋਨੇਸ਼ਨ ਪ੍ਰਿੰਟਿੰਗ ਵਰਕਸ ਅਮ੍ਰਿਤਸਰ ਵਿਚ ਭਾਈ ਸੁੱਚਾ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪਿਆ।

ਨਾਵਲ:

# ਕੁਸਮ ਲਤਾ

ਇਹ ਦੇਵ ਦਾਤਾ ਦੀ ਛੋਟੀ ਭੈਣ ਚਾਰ ਹਿੱਸੇ ਵਿਚ ਅਜੀਬ ਨਾਵਲ ਦੇ ਢੰਗ ਵਿਚ ਛਪ ਕੇ ਤਿਆਰ ਹੋਗਈ ਹੈ ਇਹ ਅਜਈ ਸ੍ਵਾਦਲੀ ਤੇ ਪਜ਼ਾਰੀ ਹੈ ਕਿ ਜਿਵੇਂ ੨ ਪੜ੍ਹੋ ਅਨੰਦ ਤੇ ਅਨੰਦ ਪ੍ਰਾਪਤ ਹੁੰਦਾ ਹੈ ਇਸ ਵਿਚ ਦਿਲ ਖਿਚਵੇਂ ਅਧਾਰਾਂ ਦੇ ਹਾਲ ਹਨ ਕਿ ਪੜ੍ਹਨ ਵਾਲਾ ਹੀ ਸਮਝ ਸਕਦਾ ਹੈ ਗਲ ਕੀ ਦਿਲ ਨੂੰ ਚੱਕਰ ਦੇਨ ਵਾਲੇ ਅਜੀਬ ੨ ਹਾਲ ਹਨ ਜੇ ਚੰਦ੍ਰਕਾਂਤਾ ਪੜ੍ਹੀ ਜੇ ਤਾਂ ਇਸ ਨਾਵਲ ਨੂੰ ਮੰਗਵਾਕੇ ਪੜ੍ਹੋ ਉਸ ਤੋਂ ਕਈ ਹਿੱਸੇ ਵੱਧ ਅਨੰਦ ਨ ਆਵੇ ਤਾਂ ਸਾਡਾ ਜਿਮਾਂ ਹੈ। ਮੁੱਲ ਫੀ ਭਾਗ ॥)

ਪਤਾ—ਚਤਰ ਸਿੰਘ ਜੀਵਨ ਸਿੰਘ

ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

